ੴ

# ਗੁਰ ਪ੍ਰਣਾਲੀਆਂ




**ਸਿੱਖ ਹਿਸਟਰੀ ਸੋਸਾਇਟੀ**

ਅੰਮ੍ਰਿਤਸਰ

ਭੇਟਾ ੧॥)

ਸੰਮਤ ੪੯੩ ਗੁ: ਨਾ:

੧ ਓ

# ਗੁਰ ਪ੍ਰਣਾਲੀਆਂ




ਸਿੱਖ ਹਿਸਟਰੀ ਸੋਸਾਇਟੀ

ਅੰਮ੍ਰਿਤਸਰ ਭੇਟਾ ੧।।)

ਸੰਮਤ ੪੯੩ ਗੁ: ਨਾ:

੧ ਓ ਸਤਿਗੁਰ ਪ੍ਰਸਾਦਿ ॥

# ਮੁੱਖ ਬਚਨ

## ਅਸਾਡੇ ਵੱਲੋਂ

ਇਨ੍ਹਾਂ ਅਗਲੇ ਪੱਤ੍ਰਿਆਂ ਵਿੱਚ ਜੋ ਗੁਰ-ਪ੍ਰਣਾਲੀਆਂ ਛਾਪੀਆਂ ਜਾ ਰਹੀਆਂ ਹਨ ਉਨ੍ਹਾਂ ਵਿੱਚ ਜਿਤਨੇਕੁ ਮਤ-ਭੇਦ ਹਨ, ਉਹ ਅਸਾਂ ਨਾਲੋ ਨਾਲ, ਟਿੱਪਣੀਆਂ ਦੇ ਰੂਪ ਵਿੱਚ, ਥੱਲੇ ਦੇ ਦਿਤੇ ਹਨ। ਅਸਲ ਮਜ਼ਮੂਨ ਵਿੱਚ ਕੋਈ ਦਰੁਸਤੀ ਨਹੀਂ ਕੀਤੀ ਗਈ। ਕੇਸਰ ਸਿੰਘ ਵਾਲੀ ਗੁਰਪ੍ਰਣਾਲੀ ਵਿੱਚ ਗੁਰੂ 'ਰਾਮਦਾਸ' ਦੀ ਥਾਂ 'ਅਮਰਦਾਸ', ਲਿਖਿਆ ਹੋਇਆ ਸੀ। ਉਸਨੂੰ ਲਿਖਾਰੀ ਦੀ ਭੁੱਲ ਖਿਆਲ ਕਰਕੇ ਠੀਕ ਕਰ ਦਿੱਤਾ ਹੈ ॥

ਸੋਸਾਇਟੀ ਦਾ ਮਨੋਰਥ ਇਨ੍ਹਾਂ ਦੇ ਛਾਪਣ ਦਾ ਕੇਵਲ ਇਹ ਹੈ ਕਿ ਇਹ ਪ੍ਰਾਚੀਨ ਲਿਖਤਾਂ ਸੰਭਾਲੀਆਂ ਜਾ ਸਕਣ ਅਤੇ ਇਤਿਹਾਸ ਪ੍ਰੇਮੀਆਂ ਦੇ ਹੱਥਾਂ ਤੱਕ ਪਹੁੰਚ ਜਾਣ ॥

ਅੰਮ੍ਰਿਤਸਰ
੨੦ ਭਾਦੋਂ ੪੬੧ ਗੁ: ਨਾ:

ਸਕੱਤ੍ਰ
ਸਿੱਖ ਹਿਸਟਰੀ ਸੋਸਾਇਟੀ

# ਉਤਾਰਾ ਕਰਨ ਹਾਰਾਂ ਵੱਲੋਂ

(੧)

ਮੈਂ ਇਹ ਉਤਾਰਾ, ਸ. ਗੁਰਦਿਤ ਸਿੰਘ ਹਰੀਕਾ; ਤਹਿਸੀਲਦਾਰ ਸੁਨਾਮ, ਰਿਆਸਤ ਪਟਿਆਲਾ; ਦੀ ਨੋਟ-ਬੁੱਕ ਤੋਂ ਕੀਤਾ ਹੈ ॥

ਇਸ ਵਿੱਚ ਤਾਰੀਖਾਂ ਤੋਂ ਬਿਨਾਂ ਵਾਕਿਆਤ ਵਿੱਚ ਭੀ ਕਈ ਥਾਈਂ ਅਸ਼ੁੱਧੀਆਂ ਹਨ। ਬਾਬਾ ਬੰਦਾ ਦੀ ਪਾਤਸ਼ਾਹੀ, ਅਤੇ ਅਜੀਤ ਸਿੰਘ ਤੇ ਹਠੀ ਸਿੰਘ ਜੀ ਦੀ ਪਾਤਸ਼ਾਹੀ ਦੱਸਣਾ ਗੁਰੂ ਗੋਬਿੰਦ ਸਿੰਘ ਜੀ ਦੇ ਆਸ਼ੇ ਤੋਂ ਵਿਰੁੱਧ ਹੈ। ਬਾਬਾ ਬੰਦਾ ਸਿੰਘ ਖਾਲਸੇ ਦਾ ਕੇਵਲ ਇਕ ਫੌਜੀ ਜਰਨੈਲ ਸੀ। ਉਸ ਦਾ ਅਤੇ ਅਜੀਤ ਸਿੰਘ ਤੇ ਹਠੀ ਸਿੰਘ ਦਾ ਗੁਰੂ ਗੋਬਿੰਦ ਸਿੰਘ ਜੀ ਦੀ ਗੁਰ-ਗੱਦੀ ਨਾਲ,—ਸਿੱਖੀ ਤੋਂ ਬਿਨਾਂ ਹੋਰ—ਕੋਈ ਸੰਬੰਧ ਨਹੀਂ ਸੀ। ਹੋਰ ਭੀ ਕਈਇਕੁ ਨਿੱਕੀਆਂ ਨਿੱਕੀਆਂ ਗੱਲਾਂ ਅਸ਼ੁੱਧ ਤੇ ਸਿੱਖ-ਇਤਿਹਾਸ ਵਿਰੁੱਧ ਹਨ ॥

ਕੇਵਲ ਇਹ ਹੀ ਇਕ ਗੁਰਪ੍ਰਣਾਲੀ, ਹਾਲ ਤਕ ਮੇਰ ਦੇਖਣ ਵਿੱਚ ਆਈ ਹੈ ਜਿਸ ਵਿੱਚ ਬਾਬਾ ਬੰਦਾ ਦੇ ਪੁੱਤ੍ਰ ਦਾ ਨਾਮ ਅਜੈ ਸਿੰਘ ਦੱਸਿਆ ਹੋਇਆ ਹੈ ॥

ਅੰਮ੍ਰਿਤਸਰ (ਦਸਖ਼ਤ) ਗੰਡਾ ਸਿੰਘ

੨੪—੧੧—੧੯੨੩ ਈਸਵੀ

(੨)

ਇਹ ਗੁਰਪ੍ਰਣਾਲੀ, ਜਿਸਦੀ ਅੱਖਰ ਅੱਖਰ ਨਕਲ ਇਸ ਸਫੇ ਤੋਂ ਲੈਕੇ ਦੋਨੋਂ ਨੀਲੀਆਂ ਲਕੀਰਾਂ ਦੇ ਅੰਦਰ ਅੰਦਰ ਹੈ, ਸਾਡੇ ਪਾਸ ਬੜੇ ਸੁੰਦਰ ਪੁਰਾਤਨ ਕਲਮੀ ਅੱਖਰਾਂ ਵਿੱਚ ਜਨਮ ਪੱਤ੍ਰੀ ਦੀ ਸ਼ਕਲ ਦੇ ਪੁਰਾਤਨ ਕਾਗਜ਼ ਦੇ ਸਾਇਜ਼ ਪਰ ਕੋਟ ਦੂੰਨਾ, ਰਿਆਸਤ ਪਟਿਆਲਾ, ਨਜ਼ਾਮਤ ਬਰਨਾਲਾ ਦੇ ਉਦਾਸੀ ਸਾਧੂਆਂ ਦੇ ਡੇਰੇ ਵਿਚੋਂ ਭਾ: ਪਰਤਾਪ ਸਿੰਘ ਮਾਸਟਰ-ਗੁਰਮੁਖੀ ਸੁਨਾਮ ਦੇ ਹੱਥੀਂ ਏਕਮ ਪੋਹ, ਸੰਮਤ ੧੯੯੨ ਨੂੰ, ਪੁੱਜੀ। ਅਸੀਂ ਉਸੇ ਦਿਨ, ਇਸ ਕਾਪੀ ਪਰ ਅੱਖਰ ਅੱਖਰ ਨਕਲ ਕਰਕੇ ਵਾਪਸ ਭੇਜ ਦਿਤੀ। ਉਸ ਉਤੇ ਓਸ ਦੇ ਲਿਖਣ ਦਾ ਸੰਮਤ ਦਰਜ ਨਹੀਂ ਸੀ। ਗੁਰਪ੍ਰਣਾਲੀ ਬੜੀ ਮੁਸਤਨਦ ਜਾਪਦੀ ਹੈ ॥ ਤ੍ਰੀਕ ੮—੧—੯੨

ਲੇਖਕ:—(ਸਹੀ) ਗੁਰਦਿਤ ਸਿੰਘ ਹਰੀਕਾ, ਤਹਿਸੀਲਦਾਰ,
ਸੁਨਾਮ—ਰਿਆਸਤ ਪਟਿਆਲਾ

ੴ ਸਤਿਨਾਮੁ

# ਗੁਰ-ਪ੍ਰਨਾਲੀ

ਕ੍ਰਿਤ ਭਾਈ ਕੇਸਰ ਸਿੰਘ

ੴ ਸਤਿਗੁਰ ਪ੍ਰਸਾਦਿ ॥ ਅਬ ਗੁਰਪ੍ਰਣਾਲੀ ਲਿਖਯਤੇ ॥
ਦੋਹਰਾ। ਉਤਪਤ ਜੋਤਿ ਬਿਅੰਤ ਕੀ, ਸਲਲੈ ਸਲਲ ਸਮਾਇ।
ਸਾਰ ਸੋਧ ਸਾਸਤ੍ਰ ਸਕਲ, ਕੇਸਰ ਸਿੰਘ ਸੁਨਾਇ ॥ ੧ ॥

ਪ੍ਰਿਥਮੇ ਬਾਬਾ ਰਾਮਨਰਾਇਣ ਜੀ ਬੇਦੀ। ਤਿਨਕੇ ਘਰ ਮਹਿਲ ਮਾਤਾ ਕੁਸ਼ਾਲ ਦੇਈ ਜੀ। ਤਿਨ ਕੇ ਬੇਟੇ ਦੋਇ: ਸਿਵਰਾਮ ਜੀ ਅਰੁ ਸਾਨਪਤ ਜੀ। ਸਿਵਰਾਮ ਜੀ ਕੇ ਘਰ ਮਹਿਲ ਮਾਤਾ ਬਨਾਰਸੀ ਜੀ। ਤਿਨਕੇ ਬੇਟੇ ਦੋਇ: ਇਕ ਕਲਿਜਾਨ ਦਾਸ ਏਕ ਲਾਲ ਚੰਦ। ਕਲਿਯਾਨ ਦਾਸ ਕੇ ਘਰ ਮਹਲ ਬੀਬੀ ਜੀ। ਤਿਨ ਕੇ ਘਰ ਸ੍ਰੀ ਸਤਿਗੁਰੂ ਬਾਬਾ ਨਾਨਕ ਦੇਵ ਜੀ ਜਨਮੇ ਰਾਇ ਭੋਇ ਭੱਟੀ ਦੀ ਤਲਵੰਡੀ ਬਾਰ ਵਿੱਚ। ਸੰਮਤ ੧੫੨੬ ਕਤਕ ਦਿਨ ਗਿਆਂ ਅਠਾਰਾਂ੧੮ ਬੁਧਵਾਰ, ਪੂੰਨਿਜਾ ਸੁਦੀ ਦੁਇ ਪਹਿਰ ਅਤੇ ਇਕ ਘੜੀ ਰਾਤ ਗਈ। ਅਨੁਰਾਧਾ ਨਿਛੱਤ੍ਰ ਵਿੱਚ*। ਫੇਰ ਬੜੇ ਹੋਏ ਬਿਆਹੁ ਕੀਤਾ। ਸੰਮਤ ੧੫੪੪ ਜੇਠ ਦਿਨ ੨੪; ਪਖੋਕੇ ਰੰਧਾਵੇ ਮੂਲੇ ਚੋਣੇ ਦੇ ਘਰ। ਮਾਤਾ ਸੁਲਖਣੀ ਜੀ ਆਈ। ਬਾਬਾ ਸਾਹਿਬ ਜੀ ਦੋ ਲੌਂਗ ਮਾਤਾ ਜੀ ਜੋਗ ਦਿੱਤੇ। ਸ੍ਰੀ ਚੰਦ ਜੀ ਜਨਮੇ ਸੰਮਤ ੧੫੫੧ ਸਾਵਨ ਦਿਨ ੫। ਫੇਰ ਲਖਮੀ ਦਾਸ ਜੀ ਜਨਮੇ ਸੰਮਤ ੧੫੫੩ ਫੱਗੁਣ ਦਿਨ ਗਿਆਂ ੧੯ ॥

ਸੱਤਰ ਵਰ੍ਹੇ ਤੇ ਪੰਜ ਮਹੀਨੇ ਸੱਤ ਦਿਨ† ਪਾਤਸਾਹੀ ਸ੍ਰੀ ਗੁਰੂ ਨਾਨਕ ਦੇਵ ਜੀ ਕੀਤੀ। ਸੰਮਤ ੧੫੯੬, ਅੱਸੂ ਵਦੀ ੧੦, ਸ੍ਰੀ ਗੁਰੂ ਬਾਬਾ ਨਾਨਕ ਦੇਵ ਜੀ ਸਮਾਣੇ, ਡੇਹਰੇ ਵਿਚ। ਮ: ਪਹਲਾ ੧ ॥

---

*ਕੱਤਿਕ ਪੂੰਨਿਆਂ ੨੧ ਕੱਤਿਕ ਸ਼ੁੱਕ੍ਰਵਾਰ ਨੂੰ ਸੀ। ਭਰਨੀ ਨਛੱਤ੍ਰ ਦਾ ਤੀਜਾ ਚਰਨ ਉਸ ਮੌਕੇ ਵਿਆਪ ਰਿਹਾ ਸੀ।

†ਇਤਨੀ ਉਮਰ, ਕੱਤਿਕ ਪੂੰਨਿਆਂ ਤੋਂ ਨਹੀਂ, ਵੈਸਾਖ ਸ਼ੁਦੀ ਤੀਜ (੧੯ ਵੈਸਾਖ) ਤੋਂ ਪੂਰੀ ਹੁੰਦੀ ਹੈ।

੧ ੴ ਸਤਿਗੁਰ ਪ੍ਰਸਾਦਿ ।

ਦੂਜੇ ਬਾਬਾ ਸੂਰਜ ਮੱਲ ਜੀ ਤੇਹਣ । ਤਿਨ ਕੇ ਘਰ ਮਹਲ ਮਾਤਾ ਸੁੰਦ੍ਰਦੇਈ ਜੀ । ਤਿਨ ਕਾ ਬੇਟਾ ਕੀਰਤਰਾਮ ਜੀ ॥ ਤਿਨ ਕੇ ਘਰ ਮਹਲ ਮਾਤਾ ਜੋਗਵੰਤੀ ਜੀ । ਤਿਨ ਕਾ ਬੇਟਾ ਫਿਰਾਇਆ ਮਲ । ਤਿਨ ਕੇ ਘਰ ਮਹਲ ਮਾਤਾ ਰਾਮੋਂ । ਤਿਨ ਕੇ ਘਰ ਸ੍ਰੀ ਸਤਿਗੁਰੂ ਅੰਗਦ ਦੇਵ ਜੀ ਜਨਮੇ ਹਰੀਕੇ ਗਿਰਾਇਂ ਵਿੱਚ । ਸੰਮਤ ੧੫੬੧ ਵੈਸਾਖ ਦਿਨ ੧੧ ਚਾਰ ਘੜੀਆਂ ਰਾਤਿ ਰਹਿੰਦੀ ਸੋਮਵਾਰ ਭਰਣੀ ਨਿਛੱਤ੍ਰ ਕੇ ਤੀਸਰੇ ਚਰਣ ਵਿੱਚ* । ਨਾਉ 'ਲਹਿਣਾ' ਰਖਿਆ । ਫੇਰ ਬਡੇ ਹੋਏ ਵਿਆਹ ਕੀਤਾ; ਸੰਮਤ ੧੫੭੬, ਮੱਘਰ ਦਿਨ ੧੬; ਮਾਤਾ ਖੀਵੀ ਜੀ ਆਈ । ਸਮਾ ਪਾਇਕੇ, ਦਾਸੂ ਜੀ ਜਨਮੇ; ਸੰਮਤ ੧੫੮੭, ਭਾਦੋਂ ਦਿਨ ੯ । ਫੇਰ ਬੀਬੀ ਅਮਰੋ ਜੀ ਜਨਮੀ; ਸੰਮਤ ੧੫੮੯, ਪੋਹ ਦਿਨ ੨ । ਫੇਰ ਬੀਬੀ ਅਨੋਖੀ ਜੀ ਜਨਮੀ; ਸੰਮਤ ੧੫੯੨, ਜੇਠ ਦਿਨ ੯ । ਫੇ[illegible]ਾਤੂ ਜੀ ਜਨਮੇ; ਸੰਮਤ ੧੫੯੪, ਮਾਘ ਦਿਨ ੧੭ ॥

ਬਾਰਾਂ ਵਰ੍ਹੇ ਤੇ ਛੇ ਮਹੀਨੇ, ਨੌ ਦਿਨ; ਪਾਤਸ਼ਾਹੀ, ਸ੍ਰੀ ਗੁਰੂ ਅੰਗਦ ਦੇਵ ਜੀ ਕੀਤੀ । ਸੰਮਤ ੧੬੦੯, ਚੇਤ ਸੁਦੀ ੪, ਸ੍ਰੀ ਗੁਰੂ ਅੰਗਦ ਦੇਵ ਜੀ ਸਮਾਣੇ; ਖਡੂਰ ਵਿਚ ॥ ਮਹਲਾ ੨ ॥

੧ ੴ ਸਤਿਗੁਰ ਪ੍ਰਸਾਦਿ ॥

ਤੀਸਰੇ ਬਾਬਾ ਹਰਜੀ ਭੱਲਾ । ਤਿਨ ਕੇ ਘਰ ਮਹਿਲ ਮਿਲਾਵੀ ਜੀ; ਤਿਨ ਕਾ ਬੇਟਾ ਭੈਰੋ ਜੀ । ਤਿਨ ਕੇ ਘਰ ਮਹਿਲ ਮਾਤਾ ਬਸੰਤੀ ਜੀ; ਤਿਨ ਕਾ ਬੇਟਾ ਤੇਜਭਾਨ । ਤਿਨ ਕੇ ਘਰ ਮਹਲ ਮਾਤਾ ਲਖੋ, ਤਿਨ ਕੇ ਘਰ ਸ੍ਰੀ ਗੁਰੂ ਅਮਰਦਾਸ ਜੀ ਜਨਮੇ,ਬਾਸਰ ਕੀ । ਸੰਮਤ ੧੫੬੬ ਵੈਸਾਖ ਦਿਨ ੨੦ ਸ਼ੁਕ੍ਰਵਾਰ ਚੌਦਸ ਸੁਦੀ †ਡੂਢ ਪਹਰ ਰਾਤ ਰਹਿੰਦੀ, ਕ੍ਰਿਤਿਕਾ ਨਿਛੱਤ੍ਰ‡ ਵਿੱਚ । ਫੇਰ. ਵਡੇ ਹੋਏ ਗੋਇੰਦਵਾਲ ਆਇ ਰਹੇ । ਵੀਆਹੁ ਕੀਤਾ ਸੰਮਤ ੧੫੮੯ ਮਾਘ ਦਿਨ ੧੭ । ਮਾਤਾ ਮਨਸਾ ਦੇਵੀ ਜੀ ਆਈ ।

---

*ਸੋਮਵਾਰ ਤੇ ਭਰਣੀ ਨਛੱਤ੍ਰ , ੧੨ ਵੈਸਾਖ ਨੂੰ ਸਨ ।

†ਸ਼ੁੱਕ੍ਰਵਾਰ ਨੂੰ ੧੯ ਵੈਸਾਖ ਵਦੀ ੧੦ਵੀਂ ਤੇ ਨਛੱਤ੍ਰ ਸ਼ਤਭਿਖਾ ਸੀ ।

‡ਕ੍ਰਿਤਿਕਾ ਨਛੱਤ੍ਰ ੨੪ ਵੈਸਾਖ ਸੁਦੀ ੧, ਵੀਰਵਾਰ ਨੂੰ ਸੀ ।

ਫੇਰ ਬਾਬੇ ਸ੍ਰੀ ਚੰਦ ਜੀ ਦੇ ਬਚਨ ਨਾਲ ਤੀਰਥ ਤਰਨ ਤਾਰਨ ਪ੍ਰਗਟ ਹੋਇਆ ਸੰਮਤ ੧੫੯੦ ਜੇਠ ਦਿਨ ੩ । ਫੇਰ ਬੀਬੀ ਭਾਨੀ ਜੀ ਜਨਮੀ ਸੰਮਤ ੧੫੯੦ ਜੇਠ ਦਿਨ ੭ ਆਦਿਤਵਾਰ । ਫੇਰ ਮੋਹਨ ਮਸਤਾਨ ਜੀ ਜਨਮੇ ਸੰਮਤ ੧੫੯੩ ਚੇਤ ਦਿਨ ੧੫ । ਫੇਰ ਦੂਜਾ ਬੇਟਾ ਮੋਹਰੀ ਜੀ ਜਨਮੇ ਸੰਮਤ ੧੫੯੬ ਹਾੜ ਦਿਨ ੫ । ਫੇਰ ਬੀਬੀ ਭਾਨੀ ਜੀ ਬਿਆਹੀ; ਸੰਮਤ ੧੫੯੯, ਫਗੁਣ ਦਿਨ ੧੬ । ਫੇਰ ਬਾਬਾ ਮੋਹਰੀ ਜੀ ਵਿਆਹ ਕੀਤਾ ਸੰਮਤ ੧੫... ਸਾਵਨ ਦਿਨ ੧੬ । ਫੇਰ ਸ੍ਰੀ ਸਤਿਗੁਰੂ ਜੀ ਉਦਮ ਕੀਤਾ ਸ੍ਰੀ ਅੰਮ੍ਰਿਤਸਰ ਜੀ ਕਾ ਸੰਮਤ ੧੬੦੩ ਪੁਨਰਬਸ ਨਿਛਤ੍ਰ ਕੇ ਦੂਸਰੇ ਚਰਣ ਵਿੱਚ ਦਿਨ ਮੰਗਲਵਾਰ* ਪੰਜ ਘੜੀਆਂ ਦਿਨ ਚੜ੍ਹੇ । ਫੇਰ ਮੋਹਰੀ ਜੀ ਦੇ ਘਰ ਬੇਟਾ ਹੋਇਆ; ਤਿਸਦਾ ਨਾਉਂ, ਨੰਦ ਭਗਤ ਰਖਿਆ; ਸੰਮਤ ੧੬੧੧ ਕਤਿਕ ਦਿਨ ਚੌਦਾਂ ੧੪, ਬੁਧਵਾਰ ਕੇ ਦਿਨ ॥

ਬਾਈ ਵਰ੍ਹੇ ਤੇ ਪੰਜ ਮਹੀਨੇ ਯਾਰਾਂ ਦਿਨ ਪਾਤਸਾਹੀ ਕੀਤੀ ਗੁਰੂ ਅਮਰਦਾਸ ਜੀ । ਸੰਮਤ ੧੬੩੧ ਭਾਦ੍ਰੋਂ ਸੁਦੀ ਪੂੰਨਿਆਂ ਮੰਗਲਵਾਰ ਸ੍ਰੀ ਗੁਰੂ ਅਮਰਦਾਸ ਜੀ ਸਮਾਣੇ ਗੋਇੰਦਵਾਲ ਬਿਆਸਾ ਨਦੀ ਕਿਨਾਰੇ ॥

ਮਹਲਾ ੩ ॥

੧ ਓ ਸਤਿਗੁਰ ਪ੍ਰਸਾਦਿ ।

ਚਉਥੇ ਬਾਬਾ ਹਰਿਜੀ ਸੋਢੀ; ਤਿਨ ਕੇ ਘਰ ਮਹਲ ਮਾਤਾ ਪੂਰਨ ਦੇਈ । ਤਿਨਕਾ ਬੇਟਾ ਠਾਕੁਰਦਾਸ । ਤਿਨ ਕੇ ਘਰ ਮਹਲ ਮਾਤਾ ਅਨੂਪ ਦੇਈ । ਤਿਨ ਕਾ ਬੇਟਾ ਹਰਿਦਾਸ ਜੀ । ਤਿਨ ਕੇ ਘਰ ਮਹਲ ਮਾਤਾ ਅਨੂਪ ਦੇਈ† ਜੀ । ਤਿਨ ਕੇ ਘਰ ਸ੍ਰੀ ਗੁਰੂ ਰਾਮਦਾਸ ਜੀ ਜਨਮੇ ਲਾਹੌਰ ਨਗਰ ਵਿੱਚ ਸੰਮਤ ੧੫੮੭ ਕੱਤਿਕ ਦਿਨ ੨੦, ਦੁਤੀਆ‡ ਵਦੀ ਚਾਰ ਘੜੀਆਂ ਦਿਨ ਚੜ੍ਹੇ । ਫੇਰ ਬਡੇ ਹੋਏ ਵਿਆਹੁ ਕੀਤਾ ਸੰਮਤ ੧੫੯੯ ਫੱਗੁਣ ਦਿਨ ੧੧; ਮਹਲ ਮਾਤਾ ਭਾਨੀ ਜੀ ਆਈ । ਫੇਰ ਸਮਾ ਪਾਇਕੇ ਪ੍ਰਿਥੀਆ ਜਨਮਿਆਂ ਸੰਮਤ ੧੬੦੭ ਅੱਸੂ ਦਿਨ ੮ । ਫੇਰ

*ਐਤਵਾਰ ਸੀ ।

†ਇਹ ਨਾਮ ਭੁਲੇਖੇ ਨਾਲ ਲਿਖਿਆ ਗਿਆ ਜਾਪਦਾਇ, 'ਦਯਾ ਕੌਰ' ਚਾਹੀਏ ।

‡੨੦ ਕੱਤਿਕ ਨੂੰ ਵਦੀ ੧੪ ਵੀਰਵਾਰ ਸੀ ।

 

ਮਹਾਂਦੇਉ ਜਨਮਿਆਂ ਸੰਮਤ ੧੬੦੯ ਹਾੜ ਦਿਨ ੪। ਫੇਰ, ਸ੍ਰੀ ਸਤਿਗੁਰੂ ਪੂਰਾ ਬੱਧਾ ਸੰਮਤ ੧੬੩੪ ਹਾੜ ਵਦੀ ਤ੍ਰੌਦਸੀ ਪੁੱਖ{} ਨਿਛੱਤ੍ਰ ਕੇ ਦਿਨ ਵੀਰਵਾਰ। ਫੇਰ ਗੁਰੂ ਅਰਜੁਨ ਦੇਵ ਜੀ ਜਨਮੇ॥

੬ ਵਰ੍ਹੇ ਤੇ ਯਾਰਾਂ ਮਹੀਨੇ ਅਠਾਰਾਂ ਦਿਨ ਪਾਤਿਸਾਹੀ ਸ੍ਰੀ ਗੁਰੂ ਰਾਮ* ਦਾਸ ਜੀ ਕੀਤੀ। ਸੰਮਤ ੧੬੩੭†, ਭਾਦ੍ਰੋਂ ਸੁਦੀ (ਤੀਜ) ੩, ਸ੍ਰੀ ਗੁਰੂ ਰਾਮਦਾਸ ਜੀ ਸਮਾਣੇ ਗੋਇੰਦਵਾਲ ਬਿਆਸਾ ਨਦੀ ਕਿਨਾਰੇ॥

॥ ਮਹੱਲਾ ੪ ॥

੧ ਓ ਸਤਿਗੁਰ ਪ੍ਰਸਾਦਿ।

ਪੰਜਮੇ ਸ੍ਰੀ ਸਤਿਗੁਰੂ ਅਰਜੁਨ ਦੇਵ ਜੀ ਜਨਮੇ ਗੋਇੰਦਵਾਲ ਗੁਰੂ ਰਾਮਦਾਸ ਸੋਢੀ ਦੇ ਘਰ ਮਾਤਾ ਭਾਨੀ ਦੇ ਪੇਟੋਂ ਸੰਮਤ ੧੬੧੦ ਵੈਸਾਖ ਦਿਨ ੧੮ ਮੰਗਲਵਾਰ ਤ੍ਰੌਦਸੀ ਸੁਦੀ ਰੋਹਣੀ ਨਿਛਤ੍ਰ ਕੇ ਬੀਚ‡ ਦੋ ਪਹਿਰ ਰਾਤ ਗਈ। ਫੇਰ ਵਡੇ ਹੋਏ ਵਿਆਹੁ ਕੀਤਾ ਮਰੂਏ ਗਿਰਾਇਂ ਵਿਚ ਚੰਦਨਦਾਸ ਸੂੜੀ ਦੇ ਘਰ ਸੰਮਤ ੧੬੨੨ ਵੈਸਾਖ ਦਿਨ ੨੯; ਮਹਿਲ ਮਾਤਾ ਰਾਮਦੇਈ ਜੀ ਆਈ। ਫੇਰ ਇੱਕ ਸਿੱਖ ਜਾਤਿ ਦਾ ਸੇਖੜੀ ਹਜ਼ੂਰ ਡੋਲਾ ਲੈ ਆਇਆ ਸੰਮਤ ੧੬੪੬ ਹਾੜ ਦਿਨ ੨੨; ਮਹਲ ਦੂਸਰਾ ਮਾਤਾ ਗੰਗਾ ਦੇਵੀ ਜੀ ਆਈ। ਸਮਾਂ ਪਾਇਕੇ ਗੁਰੂ ਹਰਿਗੋਬਿੰਦ ਜੀ ਜਨਮੇ। ਫੇਰ ਸਾਹਿਬ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਉੱਦਮ ਕੀਤਾ; ਸੰਮਤ ੧੬੨੩[]॥

ਚੌਵੀ ਵਰ੍ਹੇ ਤੇ ਨੌ ਮਹੀਨੇ ਤੇ ਇੱਕੀ ਦਿਨ ਪਾਤਸਾਹੀ ਗੁਰੂ ਅਰਜੁਨ ਦੇਵ ਜੀ ਕੀਤੀ। ਸੰਮਤ ੧੬੬੩, ਜੇਠ ਸੁਦੀ ੪ ਸ਼ੁਕ੍ਰਵਾਰ ਸ੍ਰੀ ਗੁਰੂ ਅਰਜੁਨ ਦੇਵ ਜੀ ਸਮਾਣੇ ਲਾਹੌਰ ਨਗਰ ਵਿਚ ਐਰਾਵਤੀ ਕਿਨਾਰੇ ਜਲੁ-ਦਾਗੁ ਹੋਇਆ॥ ॥ ਮਹਲਾ ੫ ॥

---

{}ਇਸ ਦਿਨ 'ਕ੍ਰਿਤਿਕਾ' ਸੀ।

*ਉਤਾਰੇ ਵਿੱਚ 'ਅਮਰ' ਲਿਖਿਆ ਹੈ; ਜੋ ਲਿਖਾਰੀ ਦੀ ਭੁੱਲ ਹੈ।

†ਸੰਮਤ ੧੬੩੮ ਚਾਹੀਏ। ਏਥੇ ਭੀ ਸ਼ਾਇਦ ਲਿਖਾਰੀ ਦੀ ਹੀ ਉਕਾਈ ਹੋਵੇ।

‡ਜੰਤ੍ਰੀ ਅਨੁਸਾਰ ੧੮ ਵੈਸਾਖ ਨੂੰ ਸ਼ੁੱਕ੍ਰਵਾਰ ਸ਼ੁਦੀ ੨ ਨਛੱਤ੍ਰ ਕ੍ਰਿਤਿਕਾ ਸੀ।

[]ਸੰਮਤ ੧੬੫੩ ਯਾ ੬੩ ਭਾਵੇਂ ਹੋਵੇ! ੨੩, ਜ਼ਰੂਰ ਗ਼ਲਤ ਹੈ।

੧ ੴ ਸਤਿਗੁਰ ਪ੍ਰਸਾਦਿ ।

ਛੇਮੇ ਸ੍ਰੀ ਸਤਿਗੁਰੂ ਹਰਿਗੋਬਿੰਦ ਜਨਮੇ ਗੁਰੂ ਅਰਜੁਨ ਦੇਵ ਜੀ ਦੇ ਘਰ ਮਾਤਾ ਗੰਗਾਦੇਵੀ ਦੇ ਪੇਟੋਂ ਗੁਰੂ ਕੀ ਵਡਾਲੀ ਸੰਮਤ ੧੬੫੨ ਹਾੜ ਦਿਨ ੨੧ ਦੋ ਪਹਰ ਰਾਤ ਗਈ ਕਿਸਨਾ ਪਖਾ ੧੧ ਪ੍ਰਖ ਨਿਛੱਤ੍ਰ ਆਇਤਵਾਰ ਕੇ ਦਿਨ* । ਫੇਰ ਵਡੇ ਹੋਏ ਵਿਆਹੁ ਕੀਤਾ ਸੰਮਤ ੧੬੬੧ ਭਾਦੋਂ ਦਿਨ ਗਿਆਂ ੨੩ ਸੂੜੀਆਂ ਸਿਖਾਂ ਦੇ ਘਰ; ਮਾਤਾ ਦਾਮੋਦਰੀ ਜੀ ਆਈ ਮਹਲ ੧ । ਫੇਰ ਸਾਹਿਬ ਕਸ਼ਮੀਰੋਂ ਆਣਕੇ ਹੋਰ ਵਿਆਹੁ ਕੀਤਾ ੧੬੭੦ ਵੈਸਾਖ ਦਿਨ ੧ ਰਮਦਾਸ ਪੁਰੇ ਵਿੱਚ ਲੰਬਾਂ ਦੀ ਬੇਟੀ ਮਾਤਾ ਨਾਨਕੀ ਜੀ ਆਈ ਮਹਲ ੨ । ਫੇਰ ਬਾਬਾ ਗੁਰਦਿਤਾ ਜੀ ਜਨਮੇ ਮਾਤਾ ਦਮੋਦਰੀ ਦੇ ਪੇਟੋਂ ਸੰਮਤ ੧੬੭੦ ਕੱਤਿਕ ਦਿਨ ੮ । ਫੇਰ ਸਾਹਿਬ ਸ੍ਰੀ ਗੰਗਾ ਜੀ ਦਾ ਇਸਨਾਨ ਕਰਕੇ ਆਏ । ਤਬ ਸਿੱਖ ਹੋਰ ਡੋਲਾ ਲੈ ਆਇਆ; ਵਿਆਹੁ ਕੀਤਾ ਮਹਰਾਈ ਮਰਵਾਹਿਆਂ ਦੀ ਬੇਟੀ ਆਈ ਮਹਲ ੩ ਸੰਮਤ ੧੬੭੨ ਸਾਵਣ ਦਿਨ ੧੧ । ਫੇਰ ਬਿਆਸਾ ਨਦੀ ਕਿਨਾਰੇ ਰਹੀਲਾ ਗਰਾਉਂ ਮੁੱਲ ਲੈਕੇ ਨਗਰ ਸ੍ਰੀ ਹਰਿਗੋਬਿੰਦ ਪੁਰਾ ਬੱਧਾ ਸੰਮਤ ੧੬੭੨ ਅੱਸੂ ਦਿਨ ੫ । ਦੂਜਾ ਬੇਟਾ ਸੂਰਜ ਮਲ ਜੀ ਜਨਮਿਆ ਮਾਤਾ ਮਹਿਰਾਈ ਦੇ ਪੇਟੋਂ ਸੰਮਤ ੧੬੭੨ ਕੱਤਿਕ ਦਿਨ ੨੩ । ਤੀਜਾ ਬੇਟਾ ਅਣੀ ਰਾਇ ਜਨਮਿਆਂ ਮਾਤਾ ਦਮੋਦਰੀ ਦੇ ਪੇਟੋਂ ਸੰਮਤ ੧੬੭੪ ਫਗੁਣ ਦਿਨ ੧੧ । ਚੌਥਾ ਬੇਟਾ ਅਟਲਰਾਇ ਜੀ ਜਨਮਿਆ ਮਾਤਾ ਮਹਿਰਾਈ ਦੇ ਪੇਟੋਂ ੪‡ ਫੇਰ ਪੰਜਵਾਂ ਬੇਟਾ ਗੁਰੂ ਤੇਗ ਬਹਾਦੁਰ ਜੀ ਜਨਮਿਆਂ; ੫ । ਫੇਰ ਸਾਹਿਬ ਨੇ ਤਖਤ ਅਕਾਲ ਬੁੰਗਾ ਬਣਾਇਆ; ਸੰਮਤ ੧੬੬੩ । ਫੇਰ ਸਿੱਖ ਹੋਰ ਡੋਲਾ ਲੈ ਆਇਆ ਸੰਮਤ ੧੬੭੮ ਜੇਠ ਦਿਨ ੩ ਮਾਤਾ ਕੌਲੋਂ ਜੀ ਵਿਆਹੀ ਕੁਮਰਾਵਾਂ ਦੀ ਬੇਟੀ ਮਹਲ ਚੌਥਾ ੪ । ਫੇਰ ਬਾਬੇ ਗੁਰਦਿੱਤੇ ਜੀ ਵਿਆਹੁ ਕੀਤਾ ਸੰਮਤ ੧੬੮੪ ਸਾਵਨ ਦਿਨ ਗਿਆਂ ੬; ਮਾਤਾ ਕਰਮ ਭਰੀ ਜੀ ਆਈ । ਸਮਾ ਪਾਇਕੇ ਬਾਬੇ ਗੁਰਦਿੱਤੇ ਦੇ ਡੇਹਰੇ ਬੇਟਾ ਧੀਰ ਮਲ ਜਨਮਿਆ ਸੰਮਤ ੧੬੮੪ ਕੱਤਿਕ ਦਿਨ ੪ । ਫੇਰ ਬਾਬੇ ਗੁਰਦਿਤੇ ਜੀ

*੨੧ ਹਾੜ ਨੂੰ ਵੀਰਵਾਰ ਵਦੀ ੮ ਤੇ ਨਛੱਤ੍ਰ ਰੇਵਤੀ ਸੀ ।

‡ਏਥੇ ਜਨਮ-ਸੰਮਤ ਆਦਿ ਲਿਖਣਾ ਖਬਰੇ—ਉਤਾਰਾ—ਕਰਨਹਾਰ ਹੀ ਭੁੱਲ ਗਿਆ ਹੈ ।

ਹੋਰ ਵਿਆਹੁ ਕੀਆ ਸੰਮਤ ੧੬੮੫* ਮਾਘ ਦਿਨ ਗਿਆਂ ੧੧ ਮਾਤਾ ਦਇਆ ਦੇਵੀ ਜੀ ਆਈ ਮਹਲ ਦੂਸਰਾ। ਫੇਰ ਦੂਸਰਾ ਬੇਟਾ ਹਰਿਰਾਇ ਜੀ ਜਨਮਿਆ ਬਾਬੇ ਗੁਰਦਿੱਤੇ ਦੇ ਡੇਹਰੇ। ਫੇਰ ਬਾਬਾ ਗੁਰਦਿੱਤਾ ਜੀ ਅਸਵਾਰਾ ਕਰ ਗਏ ਸੰਮਤ ੧੬੯੬* ਪੋਹ ਦਿਨ ੫ ॥

ਇਕੱਤੀ ਵਰ੍ਹੇ ਤੇ ਦਸ ਮਹੀਨੇ ਛੇ ਦਿਨ ਪਾਤਸ਼ਾਹੀ (ਗੁਰੂ) ਹਰਿਗੋਬਿੰਦ ਜੀ ਕੀਤੀ। ਸੰਮਤ ੧੬੯੫ ਚੇਤ ਸੁਦੀ ੧੦† ਸ੍ਰੀ ਸਤਿਗੁਰੂ ਹਰਿਗੋਵਿੰਦ ਜੀ ਸਮਾਣੇ ਕੀਰਤਪੁਰ ਪਤਾਲਪੁਰੀ ਨਦੀ ਸਤਲੁਦਰ ਉੱਤੇ ॥

॥ ਮਹਲਾ ੬ ॥

੧ ਓ ਸਤਿਗੁਰ ਪ੍ਰਸਾਦਿ।

ਸਤਮੇ ਸ੍ਰੀ ਗੁਰੂ ਹਰਿਰਾਇ ਜੀ ਜਨਮੇ ਬਾਬੇ ਗੁਰਦਿੱਤੇ ਦੇ ਘਰ ਮਾਤਾ ਦਇਆ ਦੇਵੀ ਦੇ ਪੇਟੋਂ ਕੀਰਤਪੁਰ ਵਿਚ ਸੰਮਤ ੧੬੮੬ ਮਾਘ ਦਿਨ ੧੩ ਬੀਰਬਾਰ ਭਰਣੀ ਨਿਛਤ੍ਰ ਯਾਰਾਂ ਘੜੀਆਂ ਰਾਤ ਗਈ‡। ਫੇਰ ਬੜੇ ਹੋਏ ਬਿਆਹੁ ਕੀਤਾ ਅਰੂਪ ਗਿਰਾਇ ਵਿਚ ਸੰਮਤ ੧੬੯੪ ਹਾੜ ਦਿਨ ੧੭; ਮਾਤਾ ਕੋਟ ਕਲਿਆਣੀ ਜੀ ਆਈ। ਨਾਲ ਪੰਜਾਬੋ ਟਹਿਲਣ ਭੀ ਆਈ। ਮਹਲ ਮਾਤਾ ਚੰਦ ਕੌਰ ਜੀ ਆਈ; ਮਹਲ ਮਾਤਾ ਤੋਖੀ ਜੀ ਆਈ; ਮਹਲ ਮਾਤਾ ਲਡਿਕੀ ਜੀ ਆਈ; ਮਹਲ ਮਾਤਾ ਅਣੋਖੀ ਜੀ ਆਈ। ਸੰਮਤ ੧੭੦੩ ਚੇਤ ਦਿਨ ੧੪ ਸੋਮਵਾਰ ਰਾਮਰਾਇ ਜਨਮਿਆ ਮਾਤਾ ਪੰਜਾਬੋ ਦੇ ਪੇਟੋਂ ਕੀਰਤਪੁਰ ਵਿੱਚ ਸੰਮਤ ੧੭੦੩ ਜੇਠ ਦਿਨ ੭ ਗੁਰੂ ਹਰਿਰਾਇ ਦਾ ਕੋਟ ਬੱਧਾ।ਫੇਰ ਗੁਰੂ ਹਰਿਕ੍ਰਿਸਨਜੀ ਜਨਮੇ॥

ਤੇਈ{} ਬਰਹੇ ਛੇ ਮਹੀਨੇ ਚਉਦਾਂ ਦਿਨ ਪਾਤਸਾਹੀ ਗੁਰੂ ਹਰਿ ਰਾਇ ਜੀ ਕੀਤੀ। ਸੰਮਤ ੧੭੧੮ ਕੱਤਿਕ ਵਦੀ ੯ ਆਦਿਤਵਾਰ ਛੇ ਘੜੀਆਂ ਦਿਨ ਰਹਿੰਦੇ ਸ੍ਰੀ ਸਤਿਗੁਰੂ ਹਰਿ ਰਾਇ ਜੀ ਸਮਾਣੇ ਕੀਰਤਪੁਰ ॥

॥ ਮਹਲਾ ੭ ॥

---

*ਸਹੀ ਸੰਮਤ ੧੬੯੫ ਹੈ।

†ਏਹ ਸਮਾ ਬਾਬਾ ਗੁਰਦਿੱਤਾ ਜੀ ਦੇ ਸਮਾਵਣ ਦਾ ਹੈ; ਸਤਿਗੁਰੂ ਜੀ ਸੰਮਤ ੧੭੦੧ ਚੇਤ੍ਰ ਸੁਦੀ ੫ ਨੂੰ ਜੋਤੀ ਜੋਤਿ ਸਮਾਏ ਹਨ।

‡੧੩ ਮਾਘ ਨੂੰ ਥਿਤਿ ਸੁਦੀ ੭ ਵੀਂ ਸੀ ਤੇ ਅਸ਼੍ਵਨੀ ਨਛੱਤ੍ਰ ਦਾ ਦੂਜਾ ਚਰਨ।

{}ਸੰਮਤ ੧੭੦੧ ਤੋਂ ਗਿਣਿਆਂ ਸਤਾਰਾਂ ਵਰ੍ਹੇ ਬਣਦੇ ਹਨ।

ੴ ਸਤਿਗੁਰ ਪ੍ਰਸਾਦਿ ।

ਅਠਮੇ ਸ੍ਰੀ ਸਤਿਗੁਰੂ ਹਰਿਕ੍ਰਿਸ਼ਨ ਜੀ ਜਨਮੇ ਕੀਰਤਪੁਰ ਬਿਚ ਗੁਰੂ ਹਰਿ ਰਾਇ ਜੀ ਦੇ ਘਰ ਮਾਤਾ ਕੋਟ ਕਲਿਆਣੀ ਦੇ ਪੇਟੋਂ ਸੰਮਤ ੧੭੧੩ ਸਾਵਨ ਦਿਨ ਗਿਆਂ ੯ ਬੁਧਵਾਰ ਕਿਸ਼ਨਾ ਪਖ ਪੁਨਰਬਸ ਪੁਖ (?) ਨਿਛੱਤ੍ਰ ਸਾਢੇ ਸੱਤ ਘੜੀਆਂ ਦਿਨ ਚੜ੍ਹੇ* । ਫੇਰ ਬਡੇ ਹੋਏ ਬਾਲੇ ਗੁਰੂ ਜੀ ਤਖਤ ਬੈਠੇ ਗੁਰਿਆਈ ਦੇ ਸੰਮਤ ੧੭੧੯† ਅੱਸੂ ਸ਼ੁਦੀ ੧੦ ਕੇ ਦਿਨ ॥

‡ਦੋਇ ਵਰੇ ਤੇ ਪੰਜ ਮਹੀਨੇ ਉਨ੍ਹੀ ਦਿਨ ਪਾਤਸ਼ਾਹੀ ਗੁਰੂ ਹਰਿਕ੍ਰਿਸ਼ਨ ਜੀ ਕੀਤੀ। ਸੰਮਤ ੧੭੨੧ ਚੇਤ ਸੁਦੀ ਚੌਦਸ ਬੁਧਵਾਰ ਦੁਇ ਪਹਿਰ ਦੁਇ ਘੜੀਆਂ ਰਾਤ ਗੁਜ਼ਰੀ ਸ੍ਰੀ ਸਤਿਗੁਰੂ ਹਰਿਕ੍ਰਿਸ਼ਨ ਜੀ ਸਮਾਣੇ ਦਿੱਲੀ ਵਿੱਚ ॥ ॥ ਮਹਲਾ ੯ ॥

ੴ ਸਤਿਗੁਰ ਪ੍ਰਸਾਦਿ ।

ਨਉਮੇ ਸ੍ਰੀ ਸਤਿਗੁਰੂ ਤੇਗ ਬਹਾਦੁਰ ਜੀ ਜਨਮੇ ਰਮਦਾਸ ਪੁਰੇ ਬਿਚ ਗੁਰੂ ਹਰਿਗੋਬਿੰਦ ਜੀ ਦੇ ਘਰ ਮਾਤਾ ਨਾਨਕੀ ਜੀ ਦੇ ਪੇਟੋਂ ਸੰਮਤ ੧੬੭੮ ਮੱਘਰ ਦਿਨ ੧੯ ਸ਼ੁਕ੍ਰਵਾਰ ਕਿਸ਼ਨਾ ਪਖ ਢਾਈ ਪਹਿਰ ਰਾਤ ਗਈ ਵਿਸ਼ਾਖਾ ਨਿਛਤ੍ਰ {} । ਫੇਰ ਬਡੇ ਹੋਏ ਵਿਆਹੁ ਕੀਤਾ ਕਰਤਾਰਪੁਰ ਸੰਮਤ ੧੬੯੬ ਅਸੂ ਦਿਨ ੫ ਸੁਭਿਖੀਆਂ ਦੇ ਘਰ ਮਾਤਾ ਗੁਜਰੀ ਜੀ ਆਈ। ਫੇਰ ਸਾਹਿਬ ਮਹਲ ਸੰਜੁਗਤ ਤੀਰਥਾਂ ਨੂੰ ਗਏ ਸੰਮਤ ੧੭੨੩ । ਆਗਿਆ ਅਕਾਲ ਪੁਰਖ ਦੀ ਨਾਲ ਗੁਰੂ ਗੋਬਿੰਦ ਸਿੰਘ ਜੀ ਜਨਮੇ ॥

---

*੯ ਸਾਵਣ ਨੂੰ ਮੰਗਲਵਾਰ ਵਦੀ ੧੨ ਸੀ ਤੇ ਰੋਹਿਣੀ ਨਛੱਤ੍ਰ ਦਾ ਚਉਥਾ ਚਰਣ ਚਲਦਾ ਸੀ।

†ਜੇ ਇਹ ਸੰਮਤ ਠੀਕ ਹੋਵੇ ਤਾਂ ਇਕ ਵਰ੍ਹਾ ਗੁਰ-ਗੱਦੀ ਖ਼ਾਲੀ ਰਹਿੰਦੀ ਹੈ।

‡ਸੰਮਤ ੧੭੧੮ ਠੀਕ ਹੈ । ਇਸ ਤਰ੍ਹਾਂ ਗੁਰਜਾਈ-ਕਾਲ ਤਿੰਨ ਵਰ੍ਹੇ ਪੰਜ ਮਹੀਨੇ ੨੫ ਦਿਨ ਬਣਦਾ ਹੈ।

{}੧੯ ਮੱਘਰ ਨੂੰ, ਐਤਵਾਰ, ਪੂੰਨਿਆਂ ਸੀ; ਤੇ ਰੋਹਿਣੀ ਨਛੱਤ੍ਰ ਦਾ ਦੂਜਾ ਚਰਣ।

੧੦. ਦਸ ਵਰ੍ਹੇ ਤੇ ਸੱਤ ਮਹੀਨੇ ਤੇ ਇਕੀ ਦਿਨ ਪਾਤਿਸ਼ਾਹੀ ਸ੍ਰੀ ਗੁਰੂ ਤੇਗ ਬਹਾਦੁਰ ਜੀ ਕੀਤੀ। ਸੰਮਤ ੧੭੩੨ ਮਘਰ ਸੁਦੀ ੫ ਵੀਰਵਾਰ ਦੁਇ ਪਹਿਰ ਇਕ ਘੜੀ ਦਿਨ ਚੜ੍ਹੇ ਸ੍ਰੀ ਗੁਰੂ ਤੇਗ ਬਹਾਦੁਰ ਜੀ ਸਮਾਣੇ ਦਿੱਲੀ ਵਿੱਚ; ਸਾਂਗ ਹੋਇਆ ਗੁਰੁ ਜੀ ਕੀਤਾ॥ ॥ ਮ: ੯॥

੧ ਓ ਸਤਿਗੁਰ ਪ੍ਰਸਾਦਿ॥

ਦਸਵੇਂ ਗੁਰੂ ਸ੍ਰੀ ਸਤਿਗੁਰੂ ਸਰਬ ਕਲਾ ਸਮ੍ਰਥ, ਗੁਰੂ ਗੋਬਿੰਦ ਸਿੰਘ ਜੀ ਜਨਮੇ ਪਟਣੇ ਨਗਰ ਵਿਚ ਗੁਰੂ ਤੇਗ ਬਹਾਦੁਰ ਜੀ ਦੇ ਘਰ ਮਾਤਾ ਗੁਜਰੀ ਦੇ ਪੇਟੋਂ ਸੰਮਤ ੧੭੨੩ ਮਾਘ ਦਿਨ ੧੩ ਸ਼ੁਕਲਾ ਪੱਖ ਅਸਟਮੀ ਧਨਿਸਟਾ ਨਿਛੱਤ੍ਰ ਕੇ ਤੀਸਰੇ ਚਰਣ ਵਿਚ *ਆਇਤਵਾਰ ਪਹਿਰ ਰਾਤਿ ਰਹਿੰਦੀ ਅਨਹਦ ਧੁਨਿ ਹੋਈ; ਜਨਮ ਧਾਰਿਆ ਪੂਰਨ ਪੁਰਖ ਸਰਬ ਸ਼ਕਤਿ। ਫੇਰ ਵਡੇ ਹੋਏ ਵਿਆਹੁ ਕੀਤਾ ਸੰਮਤ ੧੭੩੦ ਜੇਠ ਦਿਨ ੧੫। ਸੁਇਨੀਆਂ ਦੀ ਬੇਟੀ ਮਾਤਾ ਸੁੰਦਰੀ ਮਹਲ ੧। ਫੇਰ ਸਾਹਿਬ ਦੂਸਰਾ ਵਿਆਹੁ ਕੀਤਾ; ਕੁਮਰਾਵਾਂ ਸਿੱਖਾਂ ਡੋਲਾ ਆਂਦਾ ਸੰਮਤੁ ੧੭੪੩ ਹਾੜ ਦਿਨ ੨੪ ਮਾਤਾ ਅਜੀਤੋ ਜੀ ਆਈ ਮਹਲ ਦੂਜਾ। ਸੰਮਤ ੧੭੪੩ ਮਾਘ ਦਿਨ ੩੦ ਸ਼ੁਕ੍ਰਵਾਰ ਚੌਦਸ ਸੁਦੀ† ਅਜੀਤ ਸਿੰਘ ਜੀ ਜਨਮੇ ਸਾਹਿਬਜ਼ਾਦਾ ਪਹਿਲਾ ਮਾਤਾ ਸੁੰਦਰੀ ਜੀ ਦੇ ਪੇਟੋਂ। ਸੰਮਤ ੧੭੫੬ ਵੈਸਾਖ ਦਿਨ ੨੫ ਪਾਹੁਲ ਦਿੱਤੀ ਖਾਲਸੇ ਜੀ ਦਾ ਰੂਪ ਪ੍ਰਗਟ ਕੀਤਾ। ਕੋਈ ਕਾਲ ਪਿੱਛੋਂ ਮਾਤਾ ਜੀਤੋ ਦਾ ਅਸਵਾਰਾ ਹੋ ਗਿਆ। ਸੰਮਤ ੧੭੫੭ ਪੋਹ ਦਿਨ ੬ ਸੋਮਵਾਰ‡ ਡੂਢ ਪਹਿਰ ਦਿਨ ਚੜ੍ਹੇ। ਫੇਰ ਰਿਖਰਾਮਾਂ ਰਉਤਾਸੋਂ ਸਿੱਖਾਂ ਡੋਲਾ ਆਂਦਾ। ਸੰਮਤ ੧੭੫੯ ਸਾਵਣ ਦਿਨ ੫ ਮਾਤਾ ਸਾਹਿਬ ਦੇਵੀ ਜੀ ਆਈ; ਸੋ ਹਜ਼ੂਰ ਕੁਆਰਾ ਡੋਲਾ

---

*੧੩ ਮਾਘ ਨੂੰ ਵਦੀ ੧੩, ਵਾਰ ਸ਼ੁੱਕ੍ਰ ਤੇ ਨਛਤ੍ਰ ਮੂਲਾ ਸੀ। ਪਰ ਇਸ ਸਾਲ, ਸ੍ਰੀ ਗੁਰੂ ਤੇਗ ਬਹਾਦੁਰ ਅਜੇ ਪੰਜਾਬ ਵਿੱਚ ਹੀ ਸਨ; ਸੰਮਤ ੧੭੨੫ ਵਿੱਚ, ਰਾਜਾ ਰਾਮ ਸਿੰਘ ਅੰਬੇਰਪਤਿ ਨਾਲ ਪੂਰਬ ਗਏ ਸਨ। (ਮਆਸਰ–ਆਲਮਗੀਰੀ ਪੰਨਾ ੬੪-੫ ਤੇ ਅਖਬਾਰਾਤ ਦਰਬਾਰ ਮੁਅੱਲਾ-ਜੈਪੁਰ-ਬ-ਅਹਦ ਬਹਾਦੁਰਸ਼ਾਹ ਬਾਦਸ਼ਾਹ।)

†ਸੰਮਤ ੧੭੪੩ ਦਾ ਮਾਘ ੨੯ ਦਿਨਾਂ ਦਾ ਸੀ ਤੇ ਵੀਰਵਾਰ; ਫੱਗੁਣ ਵਦੀ ੯ ਨੂੰ ਪੂਰਾ ਹੋਇਆ ਸੀ।

‡੬ ਪੋਹ ਇਸ ਵਰ੍ਹੇ ਵੀਰਵਾਰ ਨੂੰ ਸੀ ਤੇ ਸੋਮਵਾਰ ੩ ਪੋਹ ਨੂੰ।

ਰਹਿਆ ਮਹਲ ਤੀਸਰਾ। ਸੰਮਤ ੧੭੬੨ ਭਾਣਾ ਵਰਤਿਆ ਸਾਹਿਬਜ਼ਾਦੇ ਅਜੀਤ ਸਿੰਘ ਜੀ ਤੇ ਜੁਝਾਰ ਸਿੰਘ ਜੀ ਅਸਵਾਰਾ ਕੀਤਾ ਜੁਧ ਵਿਚ, ਚਮਕੌਰ ਸਾਹਿਬ, ਦੋ ਸੈ ਬਾਈ ਸਿੰਘ ਨਾਲ ਚੜ੍ਹੇ; ਮਘਰ ਦਿਨ ੧੭, ਦੁਇ ਘੜੀਆਂ ਦਿਨ ਰਹਿੰਦੇ, ਦਿਨ ਵੀਰਵਾਰ{} ਫੇਰ ਜ਼ੋਰਾਵਰ ਸਿੰਘ ਜੀ ਤੇ ਫਤੇ ਸਿੰਘ ਜੀ ਸਮਾਣੇ; ਸਿਰੰਦ ਵਿਚ; ਸਵਾ ਪਹਿਰ ਦਿਨ ਚੜ੍ਹੇ; ਸ੍ਰੀ ਸਾਹਿਬ ਜੀ ਦੇ ਨਾਲ, ਪੋਹ ਦਿਨ ੩, ਮੰਗਲਵਾਰ।*

ਬੱਤੀ ਵਰ੍ਹੇ ਤੇ ਯਾਰਾਂ ਮਹੀਨੇ, ਪਾਤਸਾਹੀ ਕਰਨ ਕਾਰਨ ਸ੍ਰੀ ਸਤਿਗੁਰੂ ਗੋਬਿੰਦ ਸਿੰਘ ਜੀ ਕੀਤੀ। ਸੰਮਤ ੧੭੬੫, ਕੱਤਿਕ ਸੁਦੀ ੫, ਸੋਮਵਾਰ,† ਦੋ ਪਹਿਰ ਰਾਤ ਗਈ, ਸ੍ਰੀ ਸਤਿਗੁਰੂ ਗੋਬਿੰਦ ਸਿੰਘ ਜੀ ਸਮਾਣੇ, ਸ੍ਰੀ ਅਬਚਲ ਨਗਰ, ਗੁਦਾਵਰੀ ਕਿਨਾਰੇ। ਪਾਤਸ਼ਾਹੀ ੧੦ ॥

੧ ੴ ਸਤਿਗੁਰ ਪ੍ਰਸਾਦਿ

ਅਗੇ ਬਖਸ਼ ਖਾਲਸੇ ਉਪਰ ਹੋਈ। ਹੁਕਮ, ਸ੍ਰੀ ਸਤਿਗੁਰੂ ਦਸਮੇ ਪਾਤਸਾਹ ਦੇ ਨਾਲ, ਬੰਦਾ ਜੀ ਪ੍ਰਗਟ ਹੋਇਆ; ਨੌ ਮਹੀਨੇ ਅਤੇ ਨੌ ਦਿਨ ਪਿੱਛੇ; ਸੰਮਤ ੧੭੬੬, ਸਾਵਣ ਦਿਨ ੨੭; ਬੰਦਾ ਲਛਮਨ ਦਾਸ ਬੈਰਾਗੀ, ਲੋਹਗੜ੍ਹ ਦੇ ਬਾਗ ਵਿਚ, ਤੁੰਗ ਰਜਪੂਤ ਦੇ ਦੇਸ। ਨੌ ਬਰਸ, ਤੇ ਚਾਰ ਮਹੀਨੇ, ਅਠ ਦਿਨ; ਪਾਤਸਾਹੀ ਬੰਦੇ ਜੀ ਕੀਤੀ। ਸੰਮਤ ੧੭੭੫, ਫਗੁਣ ਦਿਨ ਗਿਆਂ ੨੨‡; ਬੰਦਾ ਜੀ, ਬੇਟਾ ਅਜੈ ਸਿੰਘ ਜੀ ਸਮੇਤ; ਚਾਂਦਨੀ ਚੌਕ-ਦਿੱਲੀ ਵਿਚ; ਸਤਾਈ ਸੈ ਤ੍ਰਾਨਵੇਂ ਸਿੰਘਾਂ ਨਾਲ ਚੜ੍ਹੇ; ਅਮਲ ਫੱਰੁਖਸੀਜਰ ਦੇ ਵਿੱਚ ॥

ਚਾਰ ਬਰਸ ਤੇ ਸਤ ਦਿਨ ਪਾਤਸਾਹੀ ਸਾਹਿਬਜਾਦੇ ਬਚਨ ਦੇ ਜੀਤ ਸਿੰਘ ਜੀ ਕੀਤੀ, ਦਿੱਲੀ ਵਿੱਚ ॥

ਤਿੰਨ ਬਰਸ ਤੇ ਚੌਦਾਂ ਦਿਨ; ਪਾਤਸਾਹੀ, ਸਾਹਿਬਜਾਦੇ–ਬਚਨ ਦੇ ਹਠੀ ਸਿੰਘ ਜੀ ਕੀਤੀ, ਦਿੱਲੀ ਵਿੱਚ ॥ ॥ ਇਤੀ ਸੰਪੂਰਣੰ ॥

---

{}ਇਸ ਸਾਲ ੧੭ ਮੱਘਰ ਸਨਿੱਚਰਵਾਰ ਨੂੰ ਸੀ ਤੇ ਵੀਰਵਾਰ ੧੫ ਮੱਘਰ ਨੂੰ।

*ਤਿੰਨ ਪੋਹ, ਇਸ ਵਰ੍ਹੇ ਐਤਵਾਰ ਨੂੰ ਸੀ ਤੇ ਮੰਗਲਵਾਰ ੫ ਪੋਹ ਨੂੰ।

†ਕੱਤਿਕ ਸੁਦੀ ੫ ਨੂੰ ਵੀਰਵਾਰ ੬ ਕੱਤਿਕ ਸੀ; ਸੋਮਵਾਰ ਨਹੀਂ।

‡ਐਤਵਾਰ ੧੨ ਹਾੜ੍ਹ ਸੰਮਤ ੧੭੭੩ ਬਿ: (੨੯ ਜਮਾਦੀ-ਉਲ-ਆਖ਼ਿਰ ੧੧੨੮ ਹਿ:) ਨੂੰ ਬਾਬਾ ਬੰਦਾ ਸਿੰਘ ਜੀ ਸ਼ਹੀਦ ਕੀਤੇ ਗਏ।

# ਇਸ ਬਾਰੇ ਕੁਝ

ਅਗਲੇ ਪੱਤਰਿਆਂ ਵਿੱਚ ਜੋ ਗੁਰ-ਪ੍ਰਣਾਲੀ ਛਪ ਰਹੀ ਹੈ, ਇਹ ਕਵੀ ਸੌਂਧਾ ਜੀ ਦੀ ਰਚੀ ਇੱਕ ਲਿਖਤੀ ਪੁਸਤਕ 'ਅੰਮ੍ਰਿਤਸਰ ਮਹਾਤਮ' ਵਿਚੋਂ ਲਈ ਗਈ ਹੈ। ਕਵੀ ਜੀ ਆਪਣੇ ਸੰਬੰਧੀ ਪੁਸਤਕ ਦੇ ਅੰਤ ਵਿੱਚ ਸਿਰਫ ਇਤਨਾ ਹੀ ਦਸਦੇ ਹਨ:— ਕਵਿ ਵਾਚ। ਦੋਹਰਾ।

ਉਸਤਤਿ ਜੋ ਗੁਰਦੁਆਰ ਕੀ, 'ਸੌਂਧੇ' ਕਹੀ ਬਨਾਇ।
ਸੁਨਿ ਕਰਿ ਆਦਰੁ ਕੀਜੀਏ,ਸਤਿਗੁਰੁ ਹੋਇ ਸਹਾਇ ॥੩੮॥੧੪

ਸ੍ਵੈਯਾ। ਵਾਚਕ ਹੋਇ ਪ੍ਰਬੀਨ ਜੋਊ ਨਰ,
ਨੀਚ ਕੇ ਵਾਕ ਪੈ ਸੰਕ ਨਾ ਮਾਨੈ।
ਮਾਲਨਿ ਨੀਚ ਜੁ ਫੂਲ ਚੜ੍ਹਾਵਤਿ,
ਲੇਤ ਹੀ ਭੂਪਤਿ ਸੀਸ ਪੈ ਆਨੈ।
ਮਾਲਨ ਕੇ ਕਰ ਹੈਂ ਅਪਵੀਤ,
ਪੈ ਫੂਲ ਕੋ ਕੋ ਅਪਵੀਤ ਬਖਾਨੈ!
ਉਸਤਤਿ ਹੈ ਗੁਰ ਫੂਲ ਸਮਾਨ,
ਪੜ੍ਹੈ ਨਰ ਊਚ ਸੁ ਊਚ ਹੀ ਜਾਨੈ ॥੩੯॥੧੫

ਦੋਹਰਾ। ਉਸਤਤਿ ਗੁਰ ਕੀ ਘੀਉ ਸਮ, ਕੁਪੀ ਮੋਹ ਸਰੀਰ।
ਕੁਪੀ ਹਿਤ ਸਿਉਂ ਰਾਖੀਅਹੁ, ਭਲਾ ਕਰੇ ਰਘੁਬੀਰ ॥੪੦॥੧੬

ਇਸ ਲਿਖਤਿ ਤੋਂ ਕੇਵਲ ਏਨਾਂ ਹੀ ਖਿਆਲ ਪੈਂਦਾ ਹੈ ਕਿ ਕਵੀ ਜੀ ਕਿਸੇ ਅਖੌਤੀ ਨੀਚ ਕੁਲਿ ਵਿੱਚ ਜਨਮੇ ਸਨ। ਕਦੋਂ ਤੇ ਕਿੱਥੇ? ਇਸ ਗੱਲ ਦਾ ਹਾਲਾਂ ਕੁਝ ਪਤਾ ਨਹੀਂ ਲਗ ਸਕਿਆ।

ਭਾਈ ਪੂਰਨ ਸਿੰਘ ਨੇ ਸੰਮਤ ੧੯੯੦ ਬਿ: ਵਿੱਚ 'ਸ੍ਰੀ ਅੰਮ੍ਰਿਤਸਰ ਜੀ ਦੀ ਉਸਤਤਿ' ਲਿਖੀ ਹੈ। ਉਸਦੇ ੭੩ਵੇਂ ਛੰਦ ਵਿਚ ਭਾਈ ਸੌਂਧਾ ਜੀ ਦਾ ਜ਼ਿਕਰ ਐਉਂ ਕੀਤਾ ਹੈ:—

'ਕਾਲੇ' ਵਸਦਾ ਸੌਂਧਾ ਭਾਈ। ਜਿਨ ਸਤਿਗੁਰ ਕੀ ਅਜਮਤ ਪਾਈ।
ਗੁਰ-ਚਰਨਨ ਕੀ ਧਾਰੀ ਧੀਰ। ਤਬ ਹੀ ਨਿਰਮਲ ਭਇਓ ਸਰੀਰ।
ਭੈ ਭੰਜਨ ਸਭ ਦੁਖ ਬਿਨਾਸਨ, ਦੁਰਮਤਿ ਹਮਰੀ ਕਾਟੈ ਹਰਿ ਜੀ।
'ਪੂਰਨ ਸਿੰਘ'ਤੁਮਾਰਾ ਜਸ ਗਾਵਨ,ਧਨੁ ਧਨੁ ਧਨੁ ਸ੍ਰੀ ਅੰਮ੍ਰਿਤਸਰ ਜੀ ॥੭੩

ਇਸ ਤੋਂ ਪਤਾ ਲੱਗਾ ਕਿ ਭਾਈ ਜੀ ਕਾਲੇ ਪਿੰਡ (ਜੋ ਇਸ ਵਕਤ ਖਾਲਸਾ ਕਾਲਜ ਅੰਮ੍ਰਿਤਸਰ ਲਾਗੇ ਹੈ) ਦੇ ਵਸਨੀਕ ਅਰੁ ਮਹਾਰਾਜਾ ਰਣਜੀਤ ਸਿੰਘ ਦੇ ਸਮਕਾਲੀ ਸਨ।

੧ ਓ ਸਤਿਗੁਰ ਪ੍ਰਸਾਦਿ ॥

# ਗੁਰ-ਪ੍ਰਣਾਲੀ

ਕ੍ਰਿਤ ਕਵਿ 'ਸੌਂਧਾ' ਜੀ

ਗੁਰ ਨਾਨਕ ਅੰਗਦ ਅਮਰ ਆਵੇ ।
ਰਾਮਦਾਸੁ ਗੁਰ ਅਰਜੁਨ ਗਾਵੇ ॥ ੧ ॥
ਹਰਿਗੋਵਿੰਦ ਹਰਿ ਰਾਇ ਕ੍ਰਿਸ਼ਨ ਹਰਿ ।
ਤੇਗ ਬਹਾਦੁਰ ਗੋਬਿੰਦ ਸਿੰਘ ਵਰ ॥ ੨ ॥

ਦੋਹਰਾ । ਗੁਰ ਨਾਨਕ ਪ੍ਰਿਥਮੇ ਮਹਲ, ਜਗਤਾਰਕ ਅਵਤਾਰ ।
ਕਰੇ ਚਰਨ ਕੀ ਸੇਵ (ਜੋ), ਭਏ ਸਿੰਧੁ-ਭਵ ਪਾਰ ॥ ੩ ॥
ਬੇਦੀ ਕੁਲਿ ਕਾਲੂ ਪਿਤਾ, ਮਾਤਾ ਤ੍ਰਿਪਰੋ ਤਾਸ ।
ਨਾਨਕ ਘੁੱਮੀ ਪੱਤਿ ਸੁਤ ਸ੍ਰੀ ਚੰਦ ਲਖਮੀਦਾਸ ॥ ੪ ॥
ਸੱਤਰ ਬਰਸ ਅਰੁ ਸਾਤ ਦਿਨੁ, ਮਾਸ ਪਾਂਚ ਹੈ, ਜੋਇ* ।
ਕੀਯੋ ਰਾਜ ਨਾਨਕ ਗੁਰੂ, ਭਗਤਿ ਗਜ਼ਾਨ ਜੁਤ ਹੋਇ ॥ ੫ ॥
ਪੰਦ੍ਰਾਂ ਸੈ ਛਿੱਨਵੈਂ ਬਰਖ, ਸੰਮਤ ਬਿਕ੍ਰਮ ਰਾਇ ।
ਦਸਮੀ ਥਿਤਿ ਅੱਸੂ ਵਦੀ, ਨਾਨਕ ਗੁਰੂ ਸਮਾਇ ॥ ੬ ॥

ਮਹਲਾ ੨

ਗੁਰੂ ਅੰਗਦ ਦੁਤੀਏ ਮਹਲ, ਭਗਤਿ ਗਿਆਨ ਕੀ ਖਾਨ ।
ਕਰੇ ਚਰਨ ਕੀ ਸੇਵ ਸੋ ਲਏ ਭੋਗ ਅਰੁ ਗਜ਼ਾਨ ॥ ੭
ਕੁਲਿ ਤ੍ਰਿਹੁਣ ਫੇਰੂ ਪਿਤਾ, ਸਭਰਾਈ ਜੀ ਮਾਤ ।
ਗੁਰੁ ਅੰਗਦ ਖੀਵੀ ਪਤੇ, ਦਾਸੂ ਦਾਤੂ ਤਾਤ† ॥ ੮
ਬਾਰਾਂ ਬਰਖ ਅਰੁ ਮਾਸ ਛਿਅ, ਨੌਂ ਦਿਨ ਊਪਰ ਜੋਇ ।
ਕੀਯੋ ਰਾਜ ਅੰਗਦ ਗੁਰੂ, ਭਗਤਿ ਗਜ਼ਾਨ ਜੁਤ ਹੋਇ ॥ ੯
ਸੋਲਾਂ ਸੈ ਅਰੁ ਨੌਂ ਬਰਖ, ਸੰਮਤ ਬਿਕ੍ਰਮ ਰਾਇ ।
ਚੇਤ ਸੁਦੀ ਥਿਤਿ ਚੌਥ ਮੈ, ਅੰਗਦ ਗੁਰੂ ਸਮਾਇ ॥੧੦

ਮਹਲਾ ੩

ਗੁਰੂ ਅਮਰ ਤ੍ਰਿਤੀਏ ਮਹਲ, ਭਗਤਿ ਜੋਗ ਕੀ ਖਾਨ ।
ਚਾਰ ਪਦਾਰਥ ਅਸਟ ਸਿਧਿ, ਖਟਿ-ਬ੍ਰਣ-ਜਿਤ ਭਗਵਾਨ ॥ ੧੧

---

*ਲੱਭੋ ! ਸਮਝੋ ! †ਪੁੱਤ੍ਰ

੧੪.
ਭੱਲੇ ਕੁਲਿ ਤੇਜੋ ਪਿਤਾ, ਮਾਤਾ ਲੱਖੋ ਮਾਤ ।
ਗੁਰੂ ਅਮਰ ਮਾਲੀ ਪਤੇ, ਮੋਹਨ ਮੋਹਰੀ ਤਾਤ ॥ ੧੨
ਬਾਈ ਬਰਖ ਅਰੁ ਮਾਸ ਪੰਚ, ਯਾਰਾਂ ਦਿਨ ਸਭ ਜੋਇ ।
ਕੀਯੋ ਰਾਜ ਸ੍ਰੀ ਅਮਰ ਗੁਰੂ, ਭਗਤਿ ਗਯਾਨ ਯੁਤ ਹੋਇ ॥ ੧੩
ਸੋਲਾਂ ਸੈ ਇਕਤੀ ਬਰਖ ਸੰਮਤ ਮੰਗਲਵਾਰਿ ।
ਪੂਨਹ ਥਿਤਿ ਭਾਦੋਂ ਸੁਦੀ, ਹਰਿ ਪੁਰਿ ਅਮਰ ਸਿਧਾਰਿ ॥ ੧੪

ਮਹਲਾ ੪

ਰਾਮਦਾਸ ਚੌਥੇ ਮਹਲ, ਭਗਤਿ ਗਿਆਨ ਕੇ ਧਾਮ ।
ਹਰਿ ਅਧੀਨ ਸਦ ਹੀ ਰਹੈ, ਸਿਮਰੇ ਹਰਿ ਹਰਿ ਨਾਮ ॥ ੧੫
ਸੋਢੀ ਕੁਲਿ ਹਰਿਦਾਸ ਪਿਤ, ਦਇਆ ਮਾਤ ਰਾਮਦਾਸ ।
ਭਾਨੀ ਪਤਿ ਸੁਤ ਅਰਜੁਨੋ, ਮਹਾਂਦੇਉ ਪ੍ਰਿਥੀਆ ਸੁ ॥ ੧੬
ਯਾਰਾਂ ਮਾਸ ਅਰੁ ਬਰਖ ਛਿਅ, ਅਠਾਰਾਂ ਦਿਨ ਸੁਭ ਜੋਇ ।
ਕੀਯੋ ਰਾਜ ਰਾਮਦਾਸ ਗੁਰੁ, ਭਗਤਿ ਗਯਾਨ ਯੁਤ ਹੋਇ ॥ ੧੭
ਸੋਲਾਂ ਸੈ ਅਠਤੀ ਬਰਖ, ਸੰਮਤ ਬਿਕ੍ਰਮ ਰਾਇ ।
ਤ੍ਰਿਤੀਆ ਥਿਤਿ ਭਾਦੋਂ ਸੁਦੀ, ਗੁਰੂ ਰਾਮਦਾਸ ਸਮਾਇ ॥ ੧੮

ਮਹਲਾ ੫

ਗੁਰੁ ਅਰਜੁਨ ਪੰਜਵੇਂ ਮਹਲ, ਜਗ ਤਾਰਕ ਅਵਤਾਰ* ।
ਹਰਿ ਅਧੀਨ ਸਦ ਹੀ ਰਹੈ, ਸਗਲ ਬਾਸਨਾ ਜਾਇ ॥ ੧੯
ਸੋਢੀ ਕੁਲਿ ਰਾਮਦਾਸ ਪਿਤ, ਬੀਬੀ ਭਾਨੀ ਮਾਤ ।
ਗੁਰੁ ਅਰਜੁਨ ਵਯਸੀ ਪਤੇ, ਗੁਰ ਹਰਿ ਗੁਵਿੰਦ ਗੁਰੂ ਤਾਤ ॥ ੨੦
ਚਵੀ ਬਰਖ ਅਰੁ ਮਾਸ ਨੌਂ, ਇਕ ਦਿਨ ਉਪਰ ਜੋਇ ।
ਕੀਯੋ ਰਾਜ ਅਰਜੁਨ ਗੁਰੂ, ਭਗਤਿ ਗਿਆਨ ਯੁਤ ਹੋਇ ॥ ੨੧
ਸੋਲਾਂ ਸੈ ਤੇਹਠ ਬਰਖ ਸੰਮਤ ਸੁੱਕਰਵਾਰ ।
†ਚੇਤ ਸੁਦੀ ਥਿਤਿ ਚੌਥ ਮੈ, ਗੁਰੂ ਅਰਜੁਨ ਦੇਉ ਸਿਧਾਰਿ ॥ ੨੨

ਮਹਲਾ ੬

ਦੋਹਰਾ । ਹਰਿ ਗੁਬਿੰਦ ਛੀਵੇਂ ਮਹਲ, ਬਹੁ ਸੁੰਦਰ ਤੁਮ ਰੂਪ ।
ਗੁਰ ਬਿਅੰਤ ਬਾਂਕੀ ਛਬੈ, ਰਵਿ ਸਮ ਤੇਜ ਅਨੂਪ ॥ ੨੩

---

*'ਹਰਿ ਰਾਇ' ਪਾਠ ਹੋਵੇ ਤਾਂ ਤੁਕਾਂਤ ਭੀ ਦਰੁਸਤ ਹੋ ਜਾਂਦਾ ਹੈ ।
†'ਚੇਤ' ਨਹੀਂ, 'ਜੇਠ' ਸਹੀ ਹੈ ।

*ਸੋਢੀ ਗੁਰੁ ਅਰਜੁਨ ਪਿਤਾ, ਵਸੀਮਾਤ ਹਰਿ ਗੁਵਿੰਦ ਪਤਿ।
ਨਾਨਕੀ ਗੁਰ ਗੁਨ ਸਾਗਰ ਪੰਚੰ ਤਟ ਤਾਤ ॥ ੨੪
ਚੌਪਈ। ਪ੍ਰਥਮੇ ਸ੍ਰੀ ਗੁਰੁ ਤੇਗ ਬਹਾਦੁਰ। ਬਾਬਾ ਗੁਰਦਿੱਤਾ ਗੁਣ ਸਾਗਰ।
ਅਣੀ ਰਾਇ ਅਟਲਰਾਇ ਸੁਧੀਰ। ਸੂਰਤ ਸਿੰਘ ਪੰਚ ਮਹਾਂ ਬੀਰ ॥੨੫
ਦੋਹਰਾ। ਇਕਤੀ ਬਰਖ ਅਰੁ ਮਾਸ ਦਸ, ਛਿਅ ਦਿਨ ਊਪਰ ਜੋਇ।
ਹਰਿ ਗੁਬਿੰਦ ਗੁਰੁ ਰਾਜ ਕਿਯ, ਭਗਤਿ ਗਿਆਨ ਯੁਤ ਹੋਇ ॥੨੬
†ਸੋਲਾ ਸੈ ਪੰਚਾਨਵੇਂ, ਸੰਮਤ ਬਿਕ੍ਰਮ ਰਾਇ।
ਦਸਮੀ ਥਿਤਿ ਚੇਤਰ ਸੁਦੀ, ਗੁਰ ਹਰਿਗੁਵਿੰਦ ਸਮਾਇ ॥ ੨੭

ਮਹਲਾ ੭

ਦੋਹਰਾ। ਗੁਰੁ ਹਰਿ ਰਾਇ ਸਤਵੇਂ ਮਹਲ. ਕਰਤਾ ਪੁਰਖੁ ਅਨੰਤ।
ਤਨ ਮਨ ਸੋਂ ਚਰਨਨ ਭਜੈ, ਕਹੈ ਭਗਤ ਗੁਰਮੰਤ ॥ ੨੮
ਬਾਬਾ ਗੁਰਦਿੱਤਾ ਪਿਤਾ, ਰਾਜ ਕੌਰ ਜੀ ਮਾਤ।
ਹਰਿ ਰਾਇ ਸੁਲਖਣੀ ਕੇ ਪਤੇ, ਹਰਿ ਕ੍ਰਿਸ਼ਨ ਰਾਮਰਾਇ ਤਾਤ ॥੨੯
ਤੇਈ ਬਰਖ ਅਰੁ ਮਾਸ ਛਿਅ, ਚੌਦਹ ਦਿਨ ਸਭ ਜੋਇ।
ਕੀਯੋ ਰਾਜ ਹਰਿਰਾਇ ਗੁਰੁ, ਭਗਤਿ ਜੋਗ ਜੁਤ ਹੋਇ ॥ ੩੦
ਸਤਾਰਾਂ ਸੈ ਅਠਾਰਾਂ ਬਰਖ, ਸੰਮਤ ਰਵਿਦਿਨ‡ ਆਇ।
ਨਉਮੀ ਥਿਤਿ ਕੱਤਿਕ ਵਦੀ, ਗੁਰੂ ਹਰਿ ਰਾਇ ਸਮਾਇ ॥ ੩੧

ਮਹਲਾ ੮

ਗੁਰੁ ਹਰਿ ਕ੍ਰਿਸ਼ਨ ਅਠਵੇਂ ਮਹਲ, ਹਰਿ ਸਮ ਸੁੰਦਰ ਰੂਪ।
ਸਭੈ ਪੁੰਨ ਅਸੰਸ{} ਵੈ, ਰਵਿ ਸਮ ਤੇਜ ਅਨੂਪ ॥ ੩੨
ਸੋਢੀ ਗੁਰੁ ਹਰਿ ਰਾਇ ਜੀ ਪਿਤਾ ਸੁਲੱਖਣੀ ਮਾਤ।
ਕ੍ਰਿਸ਼ਨ ਰੂਪ ਹਰਿ ਕ੍ਰਿਸ਼ਨ ਗੁਰੁ, ਜਪੇ ਤਾਸੁ ਦਿਨੁ ਰਾਤ ॥ ੩੩

---

*ਇਹ ਦੋਹਰਾ ਉਤਾਰਾ ਕਰਨਹਾਰੇ ਪਾਸੋਂ ਗਲਤ ਲਿਖਿਆ ਗਿਆ ਜਾਪਦਾ ਹੈ। ਸ਼ਾਇਦ ਇਸ ਤਰ੍ਹਾਂ ਹੋਵੇ:—

ਸੋਢੀ ਗੁਰੁ ਅਰਜੁਨ ਪਿਤਾ, ਵਜਸੀ ਜਾਨੁ ਗੁਰ-ਮਾਤ।
ਹਰਿਗੁਵਿੰਦ ਨਾਨਕਿਪਤੇ, ਗੁਨ ਸਾਗਰ ਪੰਚ ਤਾਤ ॥ ੨੪

†ਇਹ ਸੰਮਤ ਤੇ ਥਿਤਿ ਆਦਿ ਬਾਬਾ ਗੁਰਦਿੱਤਾ ਜੀ ਦੇ ਚਲਾਣੇ ਦੇ ਹਨ। ਲਿਖਾਰੀ ਨੂੰ ਭੁਲੇਖਾ ਲੱਗਾ ਹੈ। ਸਤਿਗੁਰੂ ਚੇਤ੍ਰ ਸੁਦੀ ੫ ਸੰਮਤ ੧੭੦੧ ਨੂੰ ਜੋਤੀ ਜੋਤਿ ਸਮਾਏ ਹਨ।

‡ਐਤਵਾਰ। {}ਸੰਸੇ ਬਿਨਾਂ, ਬੇਸ਼ਕ।

ਬਰਖ ਦੋਇ ਅਰੁ ਮਾਸ ਪਾਂਚ, ਉੱਨੀ ਦਿਨ ਸੁਭ ਜੋਇ ।
ਕੀਯੋ ਰਾਜ ਹਰਿ ਕ੍ਰਿਸ਼ਨ ਗੁਰੂ, ਬਾਲ ਅਵਸਤਾ ਹੋਇ ॥ ੩੪
ਸਤਾਰਾਂ ਸੈ ਇੱਕੀ ਬਰਖ ਸੰਮਤ ਸੁੱਕਰਵਾਰ ।
ਚੌਦੇਂ ਥਿਤਿ ਚੇਤਰ ਸੁਦੀ, ਪੁਨਿ ਹਰਿ ਕ੍ਰਿਸ਼ਨ ਸਿਧਾਰਿ ॥ ੩੫

ਮਹਲਾ ੯

ਦੋਹਰਾ । ਤੇਗ ਬਹਾਦੁਰ ਮਹਲ ਨੂ, ਸਗਲ ਧਰਮ ਅਵਤਾਰ ।
ਭਗਤਿ ਗਿਆਨ ਪੁਨਿ ਸ਼ਬਦ ਕਰਿ, ਜਿੱਤ ਲੰਘਾਏ ਪਾਰ ॥ ੩੬
ਸੋਢੀ ਹਰਿਗੋਵਿੰਦ ਪਿਤ, (ਸ੍ਰੀ) ਨਾਨਕੀ ਮਾਤ ।
ਤੇਗ ਬਹਾਦੁਰ ਗੁਜਰੀ ਪਤੇ, ਹਰਿਗੁਬਿੰਦ ਸਿੰਘ ਤਾਤ ॥ ੩੭
*ਸਮ ਮਾਸ ਅਰੁ ਬਰਖ ਦਸ, ਇਕ ਦਿਨ ਸੁਭ ਸਭ ਜੋਇ ।
ਤੇਗ ਬਹਾਦੁਰ ਰਾਜ ਕੀਯੁ, ਭਗਤਿ ਜੋਗ ਯੁਤ ਹੋਇ ॥ ੩੮
ਸਤਾਰਾਂ ਸੈ ਬੱਤੀ ਬਰਖ ਸੰਮਤਿ ਵੀਰਵਾਰ ਕੋ ਨਾਇ ।
ਮੱਘਰ ਸ਼ੁਦਿ ਥਿਤਿ ਪੰਚਮੀ, ਤੇਗ ਬਹਾਦੁਰ ਗੁਰੂ ਸਮਾਇ ॥ ੩੯

ਮਹਲਾ ੧੦

ਦੋਹਰਾ । ਗੋਬਿੰਦ ਸਿੰਘ ਦਸਵੇਂ ਮਹਲ, ਜਗ ਤਾਰਕ ਅਵਤਾਰ ।
ਕੀਨੋ ਨਾਮ ਗੋਬਿੰਦ ਲੈ, ਭਏ ਜੰਤ ਬਹੁ ਪਾਰ ॥ ੪੦
ਤੇਗ ਬਹਾਦੁਰ ਗੁਰੂ ਪਿਤਾ, ਗੁਜਰੀ ਮਾਤ ਅਨੰਤ ।
ਜੀਤੋ ਜੀ ਅਰੁ ਸਾਹਿਬ ਦਈ, ਸੁੰਦਰੀ ਪਤਿ ਗੋਬਿੰਦ ਸਿੰਘ ॥ ੪੧
ਜੁਝਾਰ ਸਿੰਘ ਅਰੁ ਫਤੇ ਸਿੰਘ, ਜੋਰਾਵਰ ਸਿੰਘ ਨਾਮ ।
ਅਜੀਤ ਸਿੰਘ ਸੁਤ ਚਾਰ ਏ, ਗੋਬਿੰਦ ਸਿੰਘ ਕੇ ਜਾਨ ॥ ੪੨
ਬੱਤੀ ਬਰਖ ਅਰ ਮਾਸ ਪੁਨਿ, ਯਾਰਾਂ ਦਿਨ ਸੁਭ ਜੋਇ ।
ਕੀਯੋ ਰਾਜ ਗੋਬਿੰਦ ਸਿੰਘ, ਰਾਜ ਜੋਗ ਯੁਤ ਹੋਇ ॥ ੪੩
ਸਤਾਰਾਂ ਸੈ ਪੈਂਹਠ ਸੰਮਤ ਵੀਰਵਾਰ ਕੋ ਨਾਇ ।
ਕਤਿਕ ਸੁਦੀ ਸੁ ਪੰਚਮੀ, ਗੋਬਿੰਦ ਸਿੰਘ ਸਮਾਇ ॥ ੪੪

ਚੌਪਈ । ਸ੍ਰੀ ਗੁਰੂ ਨਾਨਕ ਦਸ ਅਵਤਾਰਾ ।
ਭਗਤ ਰੂਪ ਹਰਿ ਜੀ ਇਹੁ ਧਾਰਾ ।
ਹਰਿ ਕੇ ਰੂਪ ਜਨ ਸੱਭ ਧਿਆਵੈ ।
ਸੋ ਨਰ ਮੁਕਤਿ ਬੇਗ ਹੀ ਪਾਵੈ ॥ ੪੫

---

*ਮਹੀਨੇ ਤੇ ਬਰਸ ਇਕੋ ਜਿੰਨੇ, ਯਾਨੀ ਦਸ ਸਾਲ ਤੇ ਦਸ ਹੀ ਮਹੀਨੇ ।

ਦੋਹਰਾ । ਸਦਾ ਸੁਖੀ ਤੁਮ ਰਹੋਗੇ, ਸੁਨੀਜੈ ਮੀਤ ਸੁਜਾਨ ।
ਨਾਮ ਦਾਨ ਇਸਨਾਨ ਮੈ, ਕਰਨੀ ਪ੍ਰੀਤਿ ਪ੍ਰਾਨ ॥ ੪੬
ਦੋਹਰਾ । ਵਾਸੀ ਸਭ ਸ੍ਰੀ ਖਾਲਸਾ ਆਨੰਦਪੁਰਿ ਸਿਰਮੌਰ ।
ਦੂਜਾ ਸਿੰਧੁ ਸ੍ਰੀ ਸਤਿਗੁਰੂ, ਬਸਤ ਸਦਾ ਤਿਹ ਠੌਰ ॥ ੧
ਸ੍ਵੈਯਾ । ਵਾਸੀ ਲਹੌਰ ਦਇਆ ਸਿੰਘ ਸੋਪਤੀ,
ਛੱਤ੍ਰਿ ਸੁ ਬੰਸ ਬਿਖੈ ਅਵਤਾਰੀ ।
ਸਾਹਿਬ ਸਿੰਘ ਪੁਰੀ ਦਿਸ ਦੱਛਨ,
ਸੈਨ ਅਵਤਾਰ ਕਹੈਂ ਮਤਿਸਾਰੀ ।
ਹਿੰਮਤ ਸਿੰਘ ਪੁਰੀ ਜਗਨਾਥ ਸੁ,
ਪੂਰਬ ਬੱਧਕ ਹੈ ਮਤਿਧਾਰੀ ।
ਧੰਨ ਸੁ ਬੰਸ ਅਵਤਾਰ ਕਹੈਂ ਤਹ,
ਧਰਮ ਸੁ ਸਿੰਘ ਮਹਾਂ ਸੁਭ ਕਾਰੀ ॥ ੨
ਦੋਹਰਾ । ਪੰਚਮ ਮੁਹਕਮ ਸਿੰਘ ਜੀ, ਨਾਮਦੇਵ ਅਵਤਾਰ ।
ਆਦਿ ਰੂਪ ਸ੍ਰੀ ਖਾਲਸਾ, ਜਾਨਤ ਜਨ ਮਤਿਸਾਰ ॥ ੩
ਦੇਵਾ ਸਿੰਘ ਪੁਨਿ ਰਾਮ ਸਿੰਘ, ਟਹਲ ਸਿੰਘ ਮਤਿਧੀਰ ।
ਈਸਰ ਸਿੰਘ ਵਰ ਫਤੇ ਸਿੰਘ, ਏ ਮੁਕਤੇ ਬਲਬੀਰ ॥ ੪
ਸ੍ਵੈਯਾ । ਰਾਵੀ ਸਮੀਪ, ਖਡੂਰ ਵਿਖੈ ਪੁਨਿ;
ਗੋਇੰਦਿਵਾਲੁ ਮੈ ਚੀਨ ਕੈ ਲੀਜੈ ।
ਸੋਮ-ਸਰੋਵਰਿ, ਏਕ ਲਹੌਰ ਮੈ,
ਕੀਰਿਤ ਜੂ ਪੈ ਦੋਇ ਸੁਨੀਜੈ ।
ਦੁਇ ਪੁਰਿ ਦਿੱਲੀ ਕੇ ਮੱਧ ਬਨੇ,
ਪੁਰਿ ਆਨੰਦਿ ਤਾਹੀ ਤੇ ਆਨ ਧਰੀਜੈ ।
ਏਕ ਨਦੇਰ ਬਿਖੈ ਦਿਸ ਦੱਛਨਿ,
ਏ ਦਸ ਦੇਹਰੇ ਜਾਨਿ ਸੁ ਲੀਜੈ ॥ ੫
ਸ੍ਵੈਯਾ । ਅਚੁਤ ਆਦਿ ਅਨੰਤ ਅਨੰਤੂ
ਖੋਜਤ ਹੈਂ ਜਿਹ ਕੋ ਨਰ ਨਾਰੀ* ।
ਸਾਤ ਅਕਾਸ ਪਤਾਲਨ ਭੀਤਰ,
ਰਾਜਤ ਹੈ ਜਿਹ ਕੀ ਪ੍ਰਭਤਾਈ ।
ਰਾਜਨ-ਇੰਦ੍ਰ ਗੋਬਿੰਦ ਰਣਾਚਲ

*'ਨਰ ਨਾਹੀ' ਯਾ 'ਨਰ ਨਾਈ' ਯਾ 'ਨਰ ਰਾਈ' ਪਾਠ ਹੋਵੇ ਤਾਂ ਤੁਕਾਂਤ ਅਰੁ ਅਰਥ (ਮਨੁੱਖਾਂ ਦੇ ਮੁਖੀਏ) ਸਹੀ ਬਣਦੇ ਹਨ ।

ਸ਼ਾਹਨਸ਼ਾਹ ਪ੍ਰਭੂ ਸੁਖਦਾਈ।
ਸ੍ਰੀਮੁਖ ਸੋ ਕਛੁ ਬੋਲਤ ਜੂ,
"ਮੁਹਿ ਅੰਮ੍ਰਿਤੁ ਦੇਹੁ ਸਭੈ ਤੁਮ ਭਾਈ!!" ੬

ਸ੍ਵੈਯਾ। ਨੀਚ ਹੂ ਜੰਤਨ ਕੇ ਹਮ ਬਾਰਕ
ਤੈਂ ਕਰਣੀ ਕਰਕੈ ਸੋ ਨਿਵਾਜੇ।
ਕੰਚਨ ਭਏ ਸੁ ਮਨੂਰਹੁੰ ਤੇ,
ਜਮ ਆਦਿਕ ਤੇ ਸਭ ਹੀ ਡਰ ਭਾਜੇ।
ਊਚ ਭਏ ਸਭ ਹੀਂ ਜਗ ਮੈ,
ਕਰ ਆਯੁਧ ਲੈ ਬਸੁਧਾ ਮਧ ਗਾਜੇ।
ਤੋ ਪਦ ਪੰਕਜ ਕੇ ਬਲ ਤੇ,
ਪ੍ਰਭੁ! ਜੰਤ ਭਏ ਖੰਡ-ਭਾਰਥ ਰਾਜੇ॥ ੭

ਸ੍ਵੈਯਾ। ਸੇਸ ਸੁਰੇਸ ਦਿਜੇਸ ਪਸੇਸ ਸੇ,
ਖੋਜਤ ਹੈਂ ਜਿਹ ਕੋ ਅਬ ਤੋਰੀ।
ਸਿੱਧ ਮੁਨੀ ਮੁਨਿ ਨਾਰਦ ਸੇ,
ਜਿਹ ਚਾਹਤ ਹੈਂ ਬਰ ਲਾਖ ਕਰੋਰੀ।
ਕਿੰਨਰ ਜੱਛ ਗੰਧ੍ਰਬ ਧਰਾਧਰ,
ਸੇਵਤ ਹੈਂ ਜਿਹ ਕੋ ਨਿਸ ਭੋਰੀ।
ਸੋ ਗੁਰ ਪੂਰਨ ਅੰਮ੍ਰਿਤ ਮਾਂਗਤ,
ਖਾਲਸੇ ਅਗਰ ਖਰੋ ਕਰ ਜੋਰੀ॥ ੮

ਸ੍ਵੈਯਾ। ਛੀਰ ਸਮੁੰਦਰ ਸਦਾ ਗੁਰ ਪੂਰਨ,
ਲਾਲ ਰਤੰਨ ਭਰੇ ਜਿਹ ਮਾਂਹੀ।
ਅੰਮ੍ਰਿਤੁ ਧੇਨੁ ਸਸੀ ਤਰੁ ਕੋਟਿਕ
ਕੌਨ ਗਨੈ ਗਨਤੀ ਕਛੁ ਨਾਹੀਂ।
ਰਿੱਧਿ ਸੁ ਸਿੱਧਿ ਪਦਾਰਥ ਕੋਟ
ਬਸੈਂ ਜਿਹ ਪਗ ਕੀ ਰਜ-ਛਾਂਹੀ।
ਸੋ ਗੁਰ ਪੂਰਨ ਅੰਮ੍ਰਿਤੁ ਮਾਂਗਤ,
ਕੌਤਕ ਸੰਤ ਲਖੇ ਮਨ ਮਾਂਹੀ॥ ੯

—o—

੧ ਓ ਸਤਿਗੁਰ ਪ੍ਰਸਾਦਿ ॥

# ਅਬ ਗੁਰ-ਪ੍ਰਨਾਲੀ ਲਿਖਯਤੇ ॥

( ਕਵਿ ਗੁਲਾਬ ਸਿੰਘ ਕ੍ਰਿਤ )

ਦੋਹਾ। ਗਣਪਤਿ ਗੁਰਿਨਾਨਕਗਿਰਾ; ਰਾਮਨਾਮ ਹਨੁਮਾਨ ।
ਨਮੋ ਗੁਲਾਬ ਮ੍ਰਿਗਿੰਦ ਕੀ, ਪਦਪੰਕਜ ਪੈ ਠਾਨ ॥ ੧

ਤ੍ਰਿਭੰਗੀ ਛੰਦ। ਬਿਧਿ ਗਣਪਤਿ ਧਯਾਵੈਂ ਨਿਸਦਿਨ ਗਾਵੈਂ,
ਅਘਨ ਨਸਾਵੈਂ, ਦੁਖਹਰਨੰ ।
ਦੁਖ-ਗਿਰਿ ਕੋ ਅਸਿਨੀ, ਸੁੰਦਰ ਲਸਿਨੀ,
ਅਘ ਕੀ ਨਸਿਨੀ, ਸਦ ਸਰਨੰ ।
ਭਵ-ਜਨਮ ਨਿਕੰਦਨ, ਕਾਟੈਂ ਫੰਧਨ,
ਸੀਤਲ ਚੰਦਨ ਜਯੋਂ ਬਰਨੰ ।
ਗੁਰ ਨਾਨਕ ਚਰਨਨ, ਦੁਖ-ਦਲ ਦਰਨੰਨ,
ਭਵਜਲ ਤਰਨਨ, ਨਤੁ ਕਰਨੰ ॥ ੨

## ਅਬ ਬੇਦੀ ਬੰਸ ਕੀ ਆਦਿ ਉਤਿਪਤੀ ਕਥਨੰ

ਸਵੈਯਾ। ਸੂਰਜ-ਨੰਦਨ – ਸ੍ਵਯੰਭੁ ਮਨੁ,
ਉਪਜਯੋ ਛਿਕ ਤੇ ਇਖ੍ਵਾਕਿ ਹੂੰ ਜਾਨੋ !
ਆਗੇ ਵਿਕੁਛਿ ਹੁੰ ਨੰਦ ਭਯੋ,
ਅਰੁ ਆਗੇ ਸਸਾਦ ਸੁ ਪੂਤ ਪਛਾਨੋ !
ਯਾਹੀ ਸਸਾਦ ਕੋ ਦੂਸਰੋ ਨਾਮ,
ਪੁਰੰਜਹਿ ਇੰਦ੍ਵਾਹ ਏ ਜਾਨੋ !
ਨਾਮ ਕਕੁਸਥ ਹੁੰ ਤੀਸਰੋ ਔਰ ਹੈ,
ਤੀਨ ਹੁੰ ਨਾਮ ਅਰਾਮ ਕੇ ਮਾਨੋ !! ੩

ਕਬਿੱਤੁ। ਤਾਹੀ ਤੇ ਅਨੇਕ ਨਾਮ ਤਾਤ ਭਯੋ ਭਲੀ ਭਾਂਤਿ,
ਤਿਸ ਆਦਿ ਅਠ-ਦਸ, ਜਾਨੋ ਪਾਛੇ ਪ੍ਰਾਨੀਐ ।
ਉਨੀਸਵੀਂ ਠੌਰ ਉਪਜਯੋ ਹੈ ਮਾਂਧਾਤਾ ਨਾਮ,
ਇਸੀ ਹੀ ਤੇ ਸਾਤੇ-ਠੌਰ, ਸਤਿਬ੍ਰਤਿ ਆਨੀਐ ।
ਇਸੀ ਕੇ ਤ੍ਰਿਸੰਕੂ ਕਹੈਂ, ਤਾਕੋ ਹਰੀਚੰਦ ਭਯੋ;
ਇਸ ਤੇ ਆਠਵੀਂ ਠੌਰ ਸਗਰ ਹੂੰ ਜਾਨੀਐ ।

ਚੌਥੀ ਠੌਰ ਇਸ ਹੂੰ ਤੇ ਉਪਜਯੋ ਦਿਲੀਪ ਨਾਮ;
ਯਾਕੇ ਆਗੇ ਨ੍ਰਿਪਤਿ ਭਗੀਰਥ ਹੂੰ ਮਾਨੀਐ ॥੪

ਕਬਿੱਤੁ। ਇਸ ਤੇ ਸੋਲ੍ਹਵੀਂ ਠੌਰ ਰਘੁ ਨਾਮ ਰਾਜਾ ਭਯੋ;
ਆਗੇ ਭਯੋ ਪ੍ਰਥਸ੍ਰਿਵ ਆਗੇ ਅਜ ਆਨੀਐ ।
ਆਗੇ ਦਸਰਥ ਜਾਨ, ਜਾਕੋ ਰਾਮ ਸੁਤ ਭਯੋ;
ਆਗੇ ਕੁਸੁ ਨਾਮ, ਆਗੇ ਅਤਿਥ ਪਛਾਨੀਐ ।
ਇਸ ਹੂੰ ਤੇ ਆਦਿ ਸਾਤੇ ਠੌਰ ਹੂੰ ਅਹੀਨ ਨਾਮ;
ਇਹੁ ਪਾਰਜਾਤ ਪੁੱਤ੍ਰ ਹੂੰ ਕੋ ਰਾਜ ਠਾਨੀਐ ।
ਰਾਜ ਸਾਜ ਥਾਪ ਆਪ, ਬਨ ਕੋ ਗਮਨ ਕੀਓ;
ਸ਼ਮਨ ਸੰਤਾਪ ਪਾਪ, ਜਾਪ ਜਿਯ ਜਾਨੀਐ ॥੫

ਕਬਿੱਤੁ। ਲਵ ਕੀ ਸੰਤਾਨ ਬਿਖੈ, ਹੰਸਕੇਤੁ ਨਾਮ ਰਾਜਾ;
ਤਾਕੇ ਸੰਗ ਜੰਗ ਇਸ ਹੂੰ ਕਾ ਭਯੋ ਭਾਰੀ ਹੈ ।
ਛੀਵੀਂ ਥਾਂਇ ਇਸ ਹੂੰ ਤੇ ਕੰਚਨਨਾਭਿ ਹੂੰ ਭਯੋ;
ਇਸ ਹੀ ਤੇਂ ਆਦਿ ਸੁਨੋ ਲਗੀ ਬਾਤ ਪਯਾਰੀ ਹੈ ।
ਤ੍ਰੇਤਾ ਕੇ ਅੰਤ ਮੈ, ਕੁਸੀ ਲਵੀਆਂ ਤੇ ਹਾਰ ਕਰ;
ਕਾਸ਼ੀ ਜਾ ਬਸੇ ਹੈਂ ਬੇਦ ਪੜ੍ਹਨ ਬਿਚਾਰੀ ਹੈ ।
ਬੇਦਨ ਪਠਨ ਕਰਿ, 'ਬੇਦੀ' ਸੰਗਯਾ ਪਾਵਤੇ ਭੇ;
ਪਾਪ-ਬਨ ਚੀਰਬੇ ਕੋ ਕਥਾ ਕਹੀ ਆਰੀ ਹੈ ॥੬

ਕਬਿੱਤੁ। ਬਯਾਸ-ਦਾਸ ਜੈਮਨਿ ਜੀ, ਤਾਸੋ ਪੜ੍ਹਿ ਬੇਦ ਆਏ;
ਕੰਚਨ ਸੁ ਨਾਭਿ ਜੀ ਹੂੰ, ਪ੍ਰੀਤਿ ਕੇ ਪ੍ਰਕਾਰ ਸੋਂ ।
ਪਾਛੇ ਚਾਰ ਲਾਖ, ਚਾਲੀ ਚਾਰ ਹੂੰ ਸਹਸ ਸਾਲ;
ਜਬਹੀਂ ਬਿਤੀਤ ਭਯੋ ਦ੍ਵਾਪਰ ਅਚਾਰ ਸੋਂ ।
ਤਬ ਹੀ ਸੰਤਾਨ ਲਵੀਆਂ ਕੀ ਬਿਖੈ ਹੂੰ ਤੇ ਜਾਨੋ,
ਜੋ ਰੁਕ ਹੂੰ ਨਾਮ ਨ੍ਰਿਪ ਰਾਜ-ਸਾਜ ਭਾਰ ਸੋਂ ।
ਤਿਸਹੂੰ ਨੇ ਨਰਕੇਤੁ ਜਗਤਸੁਰ ਹੂੰ ਨਾਮ,
ਬੇਦੀਓਂ ਕੋ ਕਾਂਸ਼ੀ ਤੇ ਬੁਲਾਯੋ ਹੈ ਬਿਚਾਰ ਸੋਂ ॥੭

ਕਬਿੱਤੁ। ਮੱਦ੍ਰ ਦੇਸ ਜੋ ਰੁਕ ਕੀ ਰਾਜਧਾਨੀ ਥੀ ਹੀ ਤਹਾਂ
ਆਏ, ਰੁਕ ਹੂੰ ਨੇ ਬੇਦ ਸੁਣੇ ਹੈਂ ਸੁਜਾਨ ਸੋਂ ।
ਬੇਦੀਓਂ ਕੋ ਰਾਜਰੀਤਿ ਪ੍ਰੀਤਿ ਸੋਂ ਜਮੀਤ ਕਰਿ,
ਪਾਛੇ ਕਰਕੈ ਬਿਚਾਰ ਕੀਓ ਬਨ ਪਯਾਨ ਸੋਂ ।
ਸਹਸ ਬਵੰਜਾ ਸਾਲ ਦ੍ਵਾਪੁਰ ਰਹਯੋ ਥੋ ਜਬ,

ਤਬ ਨਾਮ ਅਮਰਕੇਤੁ ਲਵੀ ਨੇ ਗੁਮਾਨ ਸੋਂ ।
ਕੁਸੁ ਕੀ ਸੰਤਾਨ ਫਿਰ ਜੁੱਧ ਮਾਹਿ ਜੀਤ ਕਰ,
ਰਾਜ ਛੀਨ ਲੀਓ, ਕਰੇ ਦੀਨੋਂ ਕੀ ਦਸਾਨ ਸੋਂ ॥ ੮
ਕਬਿੱਤੁ। ਬੀਸ ਗਾਂਵ ਬੇਦੀਓਂ ਕੇ ਪਾਸ ਰਹਿ ਗਏ ਤਬ,
ਤਿਸ ਮੈ ਅੰਭੋਜ ਨਾਮ ਬੇਦੀ ਰਹੈ ਚਾਵ ਸੈਂ ।
ਤਿਸਕੀ ਨਰੋਤਮ ਸੋਂ ਪੀੜ੍ਹੀ ਦਰ ਪੀੜ੍ਹੀ ਚਲੀ,
ਤੋਮ ਤਨਧਾਰੀ ਭਏ ਸੁਖ ਕੇ ਬਸਾਵ ਸੈਂ ।
ਦ੍ਵਾਪੁਰ ਕੇ ਇਕਤਾਲੀ ਸੌ ਬਰਸ ਰਹਿਤੇ ਥੇ ਤਬ,
ਤਬ ਕਛੁ ਬੇਦੀਆਂ ਕੀ ਭੂਮੀ ਭੀ ਨਸਾਵ ਸੇਂ ।
ਬੇਦੀ ਦੁਰਦੁਮਨ ਨਾਮ ਰਾਜੇ ਹੂੰ ਜੁਧਿੱਸ੍ਰ ਕੇ,
ਰਹਿਤੋ ਸਮੀਪ ਦਾਸ ਖਾਸ ਹੂੰ ਬਨਾਵਸੈਂ ॥ ੯
ਕਬਿੱਤੁ। ਸੰਤਾਨ ਦਰ ਸੰਤਾਨ ਪਾਛੇ ਚਲੀ ਆਵਤੀ ਭੀ,
ਅੰਬਰਮਨਿ ਨਾਮ ਬੇਦੀ ਬਡੋ ਧਰਮੱਗ ਭੋ ।
ਉਸ ਕੀ ਸੰਤਾਨ ਮਾਹਿ ਨਾਥਜੀ ਹੂੰ ਨਾਮ ਭਯੋ,
ਤਾਂਤੇ ਪਾਂਚ ਪੁੱਤ੍ਰ ਭਏ ਜੱਗ ਸਰਬੱਗ ਭੋ ।
ਮੱਧਜ ਪੁੱਤ੍ਰ ਹੂੰ ਕੋ ਨਾਮ ਸੰਭੁ ਥਾ ਜੁ ਦੰਭ ਬਿਨੁ,
ਤਾਂਤੇ ਚਤੁਰਸਾਲ ਲੋਪਾ ਆਦਿਕ ਅਲੱਗ ਭੋ ।
ਸੰਗਜ਼ਾਵਾਨ ਤਨ ਭਏ, ਮਨ ਮੈ ਵਿਚਾਰ ਧਾਰਿ,
ਐਸੇ ਚਲੀ ਆਈ ਕੁਲ ਜਸ ਸਾਥ ਪੱਗ ਭੋ ॥ ੧੦
ਤਿਨਹੂੰ ਤੇ ਪ੍ਰਜਾਪਤਿ ਹੂੰ ਕੀ ਭਈ ਉਤਪੱਤਿ,
ਰਾਮਨਾਰਾਯਣ ਹੂੰ ਨਾਮ ਪੋਤ੍ਰਾ ਜਾਨੀਐ ।
ਤਾਕੇ ਭਏ ਦੋਇ ਸੁਤ, ਬਿਕ੍ਰਮਾ ਹੂੰ ਜੀਤੀ ਬਿਖੈ,
ਚੌਦਾ ਸੌ ਪੰਝੱਤ੍ਰ ਹੂੰ ਸੰਮਤ ਪ੍ਰਮਾਨੀਐ ।
ਏਕ ਸ਼ਿਵਰਾਮ, ਦੂਜੋ ਸਾਨਪਾਤਿ ਨਾਮ ਭਏ,
ਲੋਕ ਤੀਨ ਨਾਮਨ ਕੋ, ਔਰ ਮੁਖੋ ਗਾਨੀਐ ।
ਸਾਨਪਾਤ 'ਸਾਹਨ' ਹੂੰ, ਪ੍ਰਜਾਪਤਿ ਹੂੰ ਕੋ 'ਪੰਜੂ',
ਰਾਮ ਨਾਰਾਇਣ ਕੋ 'ਰਾਮੂ' ਕਹਿ ਮਾਨੀਐ ॥ ੧੧
ਚੌਦਾਂ ਸੈ ਅਠਾਸੀਏ ਮੈ, ਸਾਨਪਾਤ ਬਜਾਹ ਭਯੋ,
ਬਨਤਾ ਬਨਾਰਸੀ ਹੂੰ ਆਈ ਅਭਿਰਾਮ ਸੋਂ ।
ਚੌਦਾਂ ਸੌ ਸਤਾਨਵੇਂ ਐ ਕਾਤਿਕ ਕੇ ਮਾਸ ਮਾਹਿ,
ਇਨ ਦੋਨੋਂ ਹੂੰ ਤੇ ਕਹੋਂ ਜੋਊ ਭਏ ਨਾਮ ਸੋਂ ।

ਕਲਯਾਨ ਚੰਦ ਜੀ ਜੋ ਕਾਲੂ ਕਰਿਕੈ ਪ੍ਰਸਿੱਧ,
ਪੰਦਰਾ ਸੈ ਸੰਮਤ ਮੈ ਭਏ ਸੁਖਧਾਮ ਸੇਂ ।
ਲਾਲਚੰਦ ਜੀ ਹੂੰ ਲਾਲੂ ਕਰਿ ਬਿਖਯਾਤ ਜੋ ਹੈ,
ਉਤਪਤਿ ਭਏ ਸੋਊ ਜਾਂਕੇ ਕਾਂਮ ਰਾਮ ਸੋਂ ॥ ੧੨

ਕਬਿੱਤੁ। ਇਸ ਬਰ ਬੇਦੀਓਂ ਕੀ ਕੁਲ ਮੈ ਭਏ ਜੋ ਬੀਰ,
ਤਿਨ ਮੈ ਗੰਭੀਰ ਧੀਰ ਪੀਰ ਪਰਹਰ ਹੈ ।
ਧਰਮ-ਧੁਜਾ ਕੇ ਧਾਰੀ, ਦੀਨ-ਦੁਖ ਪਰਹਾਰੀ,
ਪਰਉਪਕਾਰੀਓਂ ਮੈ ਸੋਭਤ ਸੁਘਰ ਹੈ ।
ਲੋਕਨ ਮੈ ਲਾਇਕ ਜੋ ਸਭ ਕੇ ਸਹਾਇਕ ਐ,
ਬੇਦਬ਼ਾਨੀ ਗਾਇਕ ਹੈ, ਆਨੰਦ ਕੇ ਘਰ ਹੈ ।
ਐਸੇ ਸਤ ਪੁਰਸ਼ ਸਰੂਪ ਕਾਲੂ ਜੀ ਹੂੰ ਜਾਨੋ;
ਤਿਨਕੇ ਸਦਨ ਮਾਤਾ ਤ੍ਰਿਪਤਾ ਅਮਰ ਹੈ ॥ ੧੩
ਤ੍ਰਿਪਤਾ ਭਵਾਨੀ ਤੇ ਸੰਸਾਰ ਕੇ ਉਧਾਰ ਹੇਤੁ,
ਸ੍ਰੀ ਸਤਿਗੁਰੁ ਦੀਨ ਦਯਾਲ ਹੂੰ ਕ੍ਰਿਪਾਲ ਹੈ ।
ਜਗਤ ਗੁਰੂ ਜੋ ਵਾਹਿਗੁਰੂ ਹੈ ਕਰਨਹਾਰ,
ਜਾਂਕੀ ਦਯਾ ਮਯਾ ਤੇਂ ਸੰਸਾਰ ਪਾਰਛਾਲ ਹੈ ।
ਜਾਂਕੀ ਦਯਾ ਦ੍ਰਿੱਸ੍ਰਿ ਕਰੈ, ਸ੍ਰਿਸ੍ਰਟਿਨ ਤੇਂ ਉਤਕ੍ਰਿਸ੍ਰ,
ਏਕੰਕਾਰ ਅਵਤਾਰ ਕਹਤ ਨਿਹਾਲ ਹੈ ।
ਨਿਰੰਕਾਰ ਕੋ ਅਕਾਰ ਭਾਈ ਗੁਰਦਾਸ ਕਹਯੋ,
ਐਸੇ ਗੁਰੂ ਨਾਨਕ ਜੀ ਸੋਭਿਤ ਅਕਾਲ ਹੈ ॥ ੧੪

"ਨਿਰੰਕਾਰ ਆਕਾਰ ਆਪ ਉਪਾਯਾ ।
ਹੋਆ ਏਕੰਕਾਰ ਇਕ ਦਿਖਾਇਆ ।"

ਇੱਤਿਯਾਦਿ ਜਾਨੀਓ !

ਕਬਿੱਤੁ। ਸਤਿਗੁਰੁ ਨਾਨਕ ਜੀ ਰਾਇ ਭੋਇ ਤਿਲਵੰਡੀ,
ਮੱਦ੍ਰ ਦੇਸ ਬਾਰ ਕਰਕੈ ਪ੍ਰਸਿੱਧ ਧਾਰ ਹੈ ।
ਪੰਦਰਾਂ ਸੈ ਬੀਸ-ਖਟ ਸੰਮਤ ਹੂੰ ਕਾਤਿਕ ਕੀ,
ਸ਼ੁਦੀ ਹੂੰ ਪੂਰਨਮਾਸੀ ਜਾਨ ਵੀਰਵਾਰ ਹੈ ।
ਆਧੀ ਰਾਤ ਕ੍ਰਿਤਕਾ ਨਿਛੱਤ੍ਰ ਪਰਘ ਜੋਗਯ,
ਕਰਣ ਬਿਵਾਖਯ ਸਿੰਘ ਲਗਨ ਸੁਧਾਰ ਹੈ ।
ਬਿਖ ਰਾਸ਼ਿ ਚੰਦੁ ਭਾਨੁ ਬ੍ਰਿਸਚਕੇਂ ਬੁਧ ਵੀਰ
ਕੁੰਭੇ ਸਨਿਚਰ ਸੁਕ੍ਰ ਰਾਸ਼ਿ ਤੁਲ ਸਾਰ ਹੈ ॥ ੧੫




ਸਿੰਘ ਰਾਸਿ ਮੰਗਲ ਹੂੰ ਮਕਰ ਮੈ ਰਾਹੁ ਲਖਿ,
ਕਰਕ ਜੁ ਰਾਸਿ ਮਾਹਿ ਕੇਤੁ ਕੋ ਨਿਹਾਰੀਏ ।
ਇਹੀ ਆਦਿ ਲਗਨ ਉਦੈ ਹੂੰ ਆਨਿ ਹੋਵਤੇ ਭੇ,
ਸੰਸਕ੍ਰਿਤੀ 'ਨਾਨਕਚੰਦ੍ਰੋਦਯ' ਮੈ ਬਿਚਾਰੀਏ ।
ਤਿਪਰੋ ਹੂੰ ਮਾਤਾ ਜੀ ਕੋ 'ਬੀਬੀਜੀ' ਭੀ ਸੰਗਯਾ ਕਹੈਂ,
ਗੁਰਪਰਣਾਲੀ ਅੰਬਰਸਰੀਓਂ ਕੀ ਧਾਰੀਐ ।
ਕਤਿਕ ਅਠਾਰ੍ਹਵੀਂ ਹੂੰ ਸਵਾ ਪਹਰ ਰਾਤ ਰਹੀ,
ਅਨੁਰਾਧਾ ਹੂੰ ਨਿਛੱਤ੍ਰ ਲਿਖਤੇ ਲਿਖਾਰੀਐ ॥ ੧੬
ਅਰੁ ਮਿਹਰਵਾਨ ਕ੍ਰਿਤ ਜਨਮ ਸਾਖੀ ਹੂੰ ਲਿਖਯੋ,
ਭਾਈ ਜੀ ਕੀ ਪਹਿਲੀ ਵਾਰ ਮਾਹਿ ਐਸੇ ਆਨੀਐ !
ਸੂਰਤ ਹੂ ਸਿੰਘ ਕ੍ਰਿਤ ਟੀਕੇ ਮਾਹਿ ਲਿਖਯੋ,
ਭਾਖਯੋ ਬਿਸਾਖ ਮਾਸ ਸੁਦੀ ਤੀਜ ਜਾਨੀਐ !
ਖੁਰਦਪੁਰ-ਮਾਂਗੇ ਕੇ ਨਿਕਟਿ 'ਬਾਠਾਂ' ਨਾਮ ਠੌਰ,
ਤਾਂਮੈ ਇਉਂ ਲਿਖਯੋ ਹੈ ਜੈਸੇ ਕਹੀ ਰਸ ਸਾਨੀਐ ।
ਸਹੀ ਬਾਤ 'ਨਾਨਕਚੰਦ੍ਰੋਦਯ' ਹੂੰ ਕੀ ਰਾਖਣੀ ਜੂ,
ਔਰ ਬਾਤ ਕਹਿ ਦਈ, ਸਾਚੀ ਇਹ ਮਾਨੀਐ ॥ ੧੭
ਸਿੰਘ ਹੂ ਲਗਨ ਕਰਿ ਸਵਾਜਾਮ ਰੈਨ ਰਹੀ,
ਬਣਤੀ ਅਰਧ ਨਹੀਂ, ਕਹੀ ਜੋ ਸੁਨਾਇਕੈ ।
ਪੰਦਰਾਂ ਸੌ ਚਾਲੀ ਚਾਰ ਸੰਮਤ ਹੂੰ ਲਿਖਯੋ ਜਾਨ,
ਤਬ ਹੀ ਬਿਵਾਹ ਭਯੋ, ਬੇਦ ਕਹਯੋ ਗਾਇਕੈ ।
ਬਾਜੀ ਸਰਨਾਈ ਸੰਖ ਸ਼ਬਦ ਸੁਹਾਈ ਢੋਲ,
ਢਿੰਮਢਿੰਮੀ ਡੁਕਡੁਕੀ ਧੁਨਿ ਰਹੀ ਛਾਇਕੈ ।
ਧੌਂਸਾ ਭੇਰੀ ਤੂਤੀ ਪਟਹ ਬਾਜਤ ਮ੍ਰਿਦੰਗ ਚੰਗ,
ਸਾਰੰਗੀ ਚਿਕਾਰਾ ਬਾਜੇ, ਬਾਜੇ ਹੂੰ ਬਜਾਇਕੈ ॥ ੧੮

੨੪.

ਬਾਜਤ ਨਗਾਰੇਂ ਔ ਸਤਾਰੈਂ ਔ ਦੁਤਾਰੇਂ ਛੇੜੈਂ,
ਬਹੁਰੋ ਤੰਬੂਰੇ ਔ ਸਰੰਦੇ ਬਾਜੈ ਚੰਗ ਹੈ।
ਬਾਜਤ ਜਲਤ੍ਰੰਗ ਔ ਮੁਚੰਗ ਔ ਉਪੰਗ,
ਧਪ ਮਪ ਧਪ ਮਪ ਜੋੜੀ ਬਾਜੈ ਸੰਗ ਹੈ।
ਤਤਥਈ ਤਤਥਈ ਗਤ ਲਈ ਮਹਾ ਛਈ,
ਮੰਜਰੀ ਹੂੰ ਬੀਨ ਝੀਨ ਨੌਬਤ ਸੁਰੰਗ ਹੈ।
ਧੁਮਕੀ ਬਜਤ ਧੁਧਕਟ ਧੁਧਕਟ ਧੁਨਿ,
ਡਫਨ ਕੋ ਡੰਕਾ ਸੁਨੈ ਲੰਕ ਮੈ ਨਿਸੰਗ ਹੈ॥ ੧੯
ਜੇਠ ਕੀ ਚੌਬੀਸਵੀਂ ਥੀ, ਪਖੋਕੇ ਰੰਧਾਵੇ ਹੂੰ ਤੇ,
ਜੰਞ ਸੰਗ ਚੜ੍ਹੇ ਹੈਂ 'ਗੁਲਾਬ ਸਿੰਘ' ਜਾਇਕੈ।
ਬੇਗ ਸੇ ਬਟਾਲੇ, ਮੂਲੇ ਚੋਣੇ ਕੇ ਢੁਕੇ ਹੈਂ ਜਾਇ,
ਮਹਲ ਕੋ ਨਾਮ ਹੂੰ ਸੁਲਖਣੀ ਲਖਾਇਕੈ।
ਮਾਈ ਹੂੰ ਕੀ ਦੂਸਰੀ ਹੂੰ ਸੰਗਯਾ 'ਘੁਮਾਈ' ਕਹੈਂ,
ਭਏ ਦੋਊ ਸੁਤ ਸੋਊ ਕਹੋਂ ਹੌਂ ਬਨਾਇਕੈ।
ਬੇਬੇ ਨਾਨਕੀ ਨ ਪਹਿਲੇ ਲੌਂਗ ਹੂੰ ਦਿਵਯੋ ਏਕ,
ਪੰਦਰਾਂ ਸੌ ਇਕਵਿੰਜਾ ਸੰਮਤੁ ਸੁਨਾਇਕੈ॥ ੨੦
ਸਾਵਣ ਕੀ ਪਾਂਚਵੀਂ ਹੂੰ ਸਿਰੀਚੰਦ ਉਪਜੇ ਹੈਂ,
ਆਨੰਦ ਅਪਾਰ ਭਯੋ, ਕਹਯੋ ਕੈਸੇ ਜਾਇ ਹੈ!
ਪਸਚਾਤ ਦੂਸਰਾ ਦਿਵਾਯਾ ਲੌਂਗ ਮਾਤਾ ਜੀ ਕੋ,
ਪੰਦਰਾਂ ਸੌ ਤਿਰਵਿੰਜਾ ਸੰਮਤ ਲਖਾਇ ਹੈ।
ਫਗੁਣ ਮਹੀਨੇ ਕੀ ਉਨੀਸਵੀ ਪਛਾਨ ਮਨ,
ਭਾਂਤਿ ਭਾਂਤਿ ਰੰਗਨ ਕੋ ਹੋਵਤ ਬਨਾਇ ਹੈ।
ਆਨੰਦ ਕੇ ਕੰਦ ਲਛਮੀ ਸੁ ਚੰਦ ਜੀ ਕੋ,
ਜਾਨੋਂ ਜਨਮ ਜੁ ਭਯੋ, ਲਯੋ ਸੁਖ ਅਧਿਕਾਇ ਹੈ॥ ੨੧
ਬਰਖ ਉਨੱਤ੍ਰ ਹੂੰ ਦਸ ਮਾਸ ਦਸ ਦਿਨ,
ਭਵ ਕੋ ਪ੍ਰਗਟ ਗੁਰੂ ਦਰਸ਼ਨ ਦੀਏ ਹੈਂ।
ਆਨਕੈ ਖਡੂਰ ਕਛੁ ਕਾਲ ਲਹਣੇ ਕੋ ਪਹਿਲੇ,
ਤਿਲਕ ਦੇ ਗਏ ਨਾਮ 'ਅੰਗਦ' ਜੁ ਕੀਏ ਹੈਂ।
ਪੰਦਰਾਂ ਸੌ ਛਿਆਨਵੇਂ ਹੂੰ ਸੰਮਤ ਪਛਾਨ ਮਨ,
ਅੱਸੂ ਵਦੀ ਦਸਮੀ ਐਰਾਵਤੀ ਨਦੀ ਅਏ ਹੈਂ।
ਰਾਵੀ ਤਟ ਕਰਤਾਰਪੁਰ ਬਿਖਯਾਤ ਜਾਨ,

ਨਿਜਕਰ ਰਚਯੋ ਭਜੇ ਲਏ ਸੁਖ ਹੀਏ ਹੈਂ ॥ ੨੨
ਚੌਪਈ। ਨਿਜ ਕਰਤਾਰਪੁਰੀ ਜਨ ਜਾਣੇ।
ਜੋਤੀ ਜੋਤਿ ਸਰੂਪ ਸਮਾਣੇ।
ਕਰਜੋ ਸੰਸਾਰ ਉਧਾਰ ਪ੍ਰਕਾਰਾ।
ਸਿੱਖਜਾ ਕੇ ਉਪਦੇਸ਼ ਦੁਾਰਾ।
ਵੇਂਈ ਤੇ ਨਿਕਸਨ ਜਬ ਕੀਓ।
ਤਬ ਉਪਦੇਸ਼ ਸਿਖਨ ਕੌਂ ਦੀਓ ॥ ੨੩
ਤੋਟਕ ਛੰਦ। ਉਪਰੰਤਹਿ ਸਾਲ਼ ਗਿਨੇ ਜੁ ਜਿਤੇ।
ਗੁਰ ਨਾਨਕ ਜੀ ਭੁਗਵੇ ਸੁ ਤਿਤੇ।
ਉਪਦੇਸਹਿ ਲੈ ਜਨ ਹੂੰ ਉਧਰੇ।
ਕਿਰਪਾ ਜਿਨ ਕੀ ਕੁਧਰੇ ਸੁਧਰੇ ॥ ੨੪
ਦੋਹਾ। ਗੁਰੁ ਨਾਨਕ ਜੀ ਕੀ ਮਹਾ, ਮਹਿਮਾ ਮੋਦ ਬਦਾਇ।
ਦਾਸ ਗੁਲਾਬ ਮ੍ਰਿਗਿੰਦ ਪਗ, ਅਰਬਿੰਦਹਿ ਸਿਰ ਨਜਾਇ ॥ ੨੫
ਦੋਹਾ। ਪ੍ਰਥਮ ਪਾਤਸਾ ਕੀ ਕਥਾ, ਰਹੀ ਇਧਰ ਅਬ ਆਨ।
ਗੁਰੁ ਅੰਗਦ ਜੂ ਕੀ ਕਥਾ, ਸੁੰਦਰ ਸੁਨੋ ਸੁਜਾਨ ॥ ੨੬

ਇਤਿ ਸ੍ਰੀ ਗੁਰੁ ਪ੍ਰਨਾਲਿਕਾਯਾਂ ਗੁਲਾਬ ਸਿੰਘ
ਕ੍ਰਿਤ ਬਿਰਚਤੇ; ਰਵਿਕੁਲ ਆਦਿ
ਉਤਪਤੀ ਕਥਨੰ ਨਾਮ
ਪ੍ਰਥਮ ਪ੍ਰਕਰਣ
ਸਮਾਪਤੰ ॥

ਤ੍ਰਿਭੰਗੀ ਛੰਦ। ਸੇਵੇ ਕਮਲਾਸਨ, ਕੁਸਮ-ਸਰਾਸਨ,
ਤਾਕੇ ਨਾਸਨ, ਦੁਖ ਦੋਖਨ।
ਅੰਤਕ ਡਰਪਾਵੈ, ਤੁਰਤ ਨਸਾਵੈ,
ਸੁਭ ਫਲੁ ਪਾਵੈ, ਤਨ ਤੋਖਨ।
ਮਨ ਬਾਂਛਿਤ ਦਾਇਕ, ਜਗ ਮੈ ਲਾਇਕ,
ਬਿਘਨ ਬਿਨਾਇਕ, ਜਯੋਂ ਸੋਖਨ।
ਗੁਰੁ ਅੰਗਦ ਪਾਇਨ, ਦੁਖਨ ਨਸਾਇਨ,
ਸਭ ਫਲ ਦਾਇਨ, ਦੇ ਮੋਖਨ ॥ ੧

२੬.

# ਅਥ ਤ੍ਰੇਹਣ ਗੁਰੁ ਅੰਗਦ ਜੀ ਕੀ ਆਦਿ ਉਤਿਪਤੀ ਕਥਨੰ ।

ਕਬਿੱਤੁ। ਮਾਲਵੇ ਮੈਂ ਮੱਤੇ ਕੀ ਸਰਾਂਇ, ਹਰੀ ਕੇ ਗਿਰਾਉਂ,
ਤ੍ਰੇਹਣ ਕੀ ਕੁਲ ਬਿਖੈ, ਕਥਾ ਕਹੋਂ ਪਜਾਰੀਏ ।
ਇਹਿ ਭੀ ਸੂਰਜਬੰਸੀ ਲੱਛਮਨ ਕੀ ਸੰਤਾਨ
ਮਧਜ ਤੇ ਹੀ ਨਿਕਸੇ ਹੈਂ, ਕਹਯੋ ਹਿਯ ਧਾਰੀਏ !
ਬਾਬੇ ਹੂੰ ਫਿਰਾਯੇ ਕੇ ਸਦਨ ਸਭਰਾਈ ਨਾਮ,
ਮਾਤਾ ਕੇ ਉਦਰ ਤੇ ਜਨਮ ਸੁਖਕਾਰੀ ਏ ।
ਦੂਸਰੀ ਪ੍ਰਨਾਲਿਕਾ ਮੇ ਦਯਾਕੌਰ ਮਾਤਾ ਨਾਮ,
ਉਪਰੰਤ ਆਦਿ ਸਹੀ ਨਾਮ ਕੇ ਬਿਚਾਰੀਏ !! ੨
ਪੰਚਦਸ ਸੈ ਇਕ੍ਹਾਠ* ਸੰਮਤ ਸੰਦੇਹ ਇਹਾਂ,
ਪੰਚਦਸ ਸੈ ਸਤ੍ਹਾਠ ਸੰਮਤ ਭੀ ਭਾਨੀਐ ।
ਗਯਾਰ੍ਹਵੀਂ ਵਿਸਾਖ ਕੀ, ਔ ਪਖੈਂ ਭੀ ਵਿਸਾਖ ਵਦੀ,
ਇਕਾਦਸੀ, ਭਰਣੀ ਨਿਛੱਤ੍ਰ ਛੱਤ੍ਰ ਮਾਨੀਐ ।
ਚਾਰ ਘੜੀ ਰੈਨ ਰਹੀ ਜਨਮ ਭਯੋ ਹੂੰ ਜਾਨ,
ਪਹਿਲੋ ਥੋ ਨਾਮ ਲਹਿਣਾ ਅੰਗਦ ਜੀ ਜਾਨੀਐ ।
ਸੁਧਾਸਰੀਓਂ ਕੀ ਪ੍ਰਨਾਲਿਕਾ ਮੇ ਮਾਤਾ ਜੀ ਕੋ,
ਨਾਮ ਰਾਮੋ ਜੀ ਹੂੰ ਲਿਖਯੋ ਮੋਦ ਸੰਗ ਸਾਨੀਐ ।। ੩
ਕਬਿੱਤੁ। ਪੰਚਦਸ ਸੈ ਛਿਹੱਤ੍ਰ ਸੰਮਤ ਵਿਵਾਹਿ ਭਯੋ,
ਸੋਲ੍ਹਵੀਂ ਮਘਰ ਹੂੰ ਕੀ ਸੁਨਿ ਅਘ ਹਰੋ ਜੀ !
ਮਹਿਲ ਕਾ ਨਾਮ ਖੀਵੀ ਪਹਿਲਾਂ, ਸੰਮਤ ਜਾਨੋ
ਪੰਦਰਾਂ ਸੈ ਅੱਸੀ ਇਕ ਭਾਦੋਂ ਨੌਮੀ ਧਰੋ ਜੀ !
ਜਨਮੇ ਦਾਸੂ ਜੀ ਫਿਰ ਸੰਮਤ ਹੂੰ ਪੰਦਰਾਂ ਸੈ,
ਉਮਰ ਉਨਾਣਵੇਂ ਭੀ ਭਗਤੀ ਸੈਂ ਭਰੋ ਜੀ !
ਪੰਚਦਸ ਸੈ ਉਨਾਸੀ ਸੰਮਤ ਭੀ ਕਹੈਂ ਕੋਈ,

---

*ਸੰਮਤ ੧੫੬੧ ਦੇ ਵੈਸਾਖ ਦੀ ੧੧ਵੀਂ ਨੂੰ ਵਦੀ ੭, ਵਾਰ ਸਨਿਚਰ ਤੇ ਨਿਛੱਤ੍ਰ ਪੂਰਬਾ ਅਖਾੜਾ ਸੀ । ਅਤੇ ਸੰਮਤ ੧੫੬੭ ਦੇ ਵੈਸਾਖ ਦੀ ੧੧ਵੀਂ ਨੂੰ ਮੱਸਿਆ ਐਤਵਾਰ, ਅਸ੍ਵਨੀ ਨਿਛੱਤ੍ਰ ਸੀ । ਸੰਮਤ ਸਤਾਹਠ ਹੀ ਦਰੁਸਤ ਹੈ । ੧੫੬੬ ਵਿਚ ਜਨਮ ਗੁਰੂ ਅਮਰਦਾਸ ਜੀ ਦਾ ਹੈ; ਜੋ ਆਪ ਤੋਂ ਵਡੇਰੀ ਉਮਰ ਦੇ ਸਨ ।

ਪੋਹ ਕੀ ਦੂਸਰੀ ਬੀਬੀ ਜਨਮੀ ਅਮਰੋ ਜੀ ॥ ੪
ਕੋਈ ਕਹੈਂ, ਬੀਬੀ ਹੂੰ ਕਾ ਨਾਮ ਕਰਮੋ ਹੈ,
ਫਿਰ ਸੰਮਤ ਹੂੰ ਪੰਦਰਾਂ ਸੈ ਬਾਨਵੇਂ ਬਤਾਯੋ ਹੈ ।
ਜੇਠ ਕੀ ਉਨਤਵੀਂ ਸੀ ਜਨਮੀ ਦੂਸਰੀ ਬੀਬੀ,
ਰਾਖਯੋ ਅਣੋਖੀ ਨਾਮ ਸੁੰਦਰ ਸੁਨਾਯੋ ਹੈ ।
ਬਹੁਰੋ ਸੰਮਤ ਪੰਦਰਾਂ ਸੈ ਹੂੰ ਚੌਰਾਨਵੇਂ ਐ,
ਮਾਘ ਕੀ ਪ੍ਰਿਥਮ ਮਾਹਿ ਦਾਤੂ ਨਾਮ ਜਾਯੋ ਹੈ ।
ਦਾਤੂ ਦਾਸੂ ਨਾਮ ਸੁਤ ਦੋਊ ਭਲੀ 'ਭਾਂਤਿ ਜਾਨੋ,
ਅਮਰੋ ਅਣੋਖੀ ਨਾਮ ਪੁੱਤ੍ਰੀ ਦੋਇ ਗਾਯੋ ਹੈ ॥ ੫
ਟਿਕੇ ਸਮੈਂ ਉਮਰ ਬਰਖ ਪੈਂਤੀ ਚਾਰ ਮਾਸ,
ਦਿਵਸ ਉੱਨਤੀ ਕੀ, ਬਰਖ ਬਾਰਾਂ ਜਾਨੀਐ !
ਮਾਸ ਖਟ ਨਵ ਦਿਨ, ਇਤਨੀ ਉਮਰ ਮਾਨ,
ਪਾਛੇ ਹੀ ਖਡੂਰ ਬੀਚ ਭਲੇ ਹੂੰ ਪਛਾਨੀਐ !
ਸੰਮਤ ਸੋਲਾਂ ਸੈ ਨਵ, ਚੇਤ ਸੁਦੀ ਚੌਥ ਜਾਨੋ,
ਜੋਤੀ ਜੋਤਿ ਕੋ ਸਮਾਣ ਭਯੋ ਮਨ ਆਨੀਐ !
ਉਮਰ ਸਰੀਰ ਸਾਰੀ ਬਰਖ ਸੈਂਤਾਲੀ, ਯਾਰਾਂ
ਮਾਸ ਆਠ ਦਿਨ, ਗੁਰੂ ਅੰਗਦ ਕੀ ਮਾਨੀਐ !! ੬
ਦੋਹਰਾ। ਸੋਲਾਂ ਸੈ ਉਣਤਾਲੀਆ, ਸੰਮਤ ਮਾਹਿ ਪ੍ਰਮਾਨ !
ਖੀਵੀ ਮਾਤਾ ਮਾਨ ਮਨਿ, ਤਬ ਹੀ ਭਯੋ ਚਲਾਨ ॥ ੭
ਦੋਹਰਾ। ਗੁਰੁ ਅੰਗਦ ਜੀ ਕੀ ਕਥਾ, ਪਾਛੇ ਰਹੀ ਪਛਾਨ !
ਅਮਰਦਾਸ ਗੁਰੁ ਕੀ ਕਥਾ, ਆਗੇ ਚਲੀ ਸੁ ਜਾਨ ॥ ੮
ਦੋਹਾ। ਪਾਤਿਸਾਹਿ ਜੋ ਤੀਸਰੇ, ਅਮਰਦਾਸ ਗੁਰੁ ਰਾਜ ।
ਲਾਜ ਰਾਖਬੋ ਕਾਜ ਹੈ, ਬਡੇ ਗਰੀਬ ਨਿਵਾਜ ॥ ੯ ॥

ਇਤਿ ਸ੍ਰੀ ਗੁਰੁ-ਪ੍ਰਣਾਲਿਕਾਯਾਂ ਗੁਲਾਬ ਸਿੰਘ
ਕ੍ਰਿਤ ਬਿਰਚਤੇ, ਗੁਰੁ ਅੰਗਦ ਜੀ ਕੀ
ਤ੍ਰੇਹਣ ਕੁਲ ਬਰਨਨੰ ਨਾਮ
ਦੁਤੀਯੋ ਪ੍ਰਕਰਣ
ਸਮਾਪਤ ॥ ੨ ॥ ਸੁਭਮਸਤੁ ॥

ਤ੍ਰਿਭੰਗੀ ਛੰਦ। ਸੇਵੈ ਤਿਨ-ਨੈਨਨਿ, ਮੀਠੇ ਬੈਨਨਿ,
ਮੁਕਤਿ ਸੁ ਦੈਨਨਿ, ਨਰ ਤਾਰਨ ।

ਸੇਵਤ ਦ੍ਵੈਮਾਤੁਰ, ਪੰਡਿਤ ਚਾਤੁਰ,
ਘਾਵਤ ਆਤੁਰ, ਅਘ ਦਾਰਿਨ।
ਦਲ ਮਲਿਤ ਮਨੋਭਵ, ਸੋਭਤ ਜਯੋਂ ਰਵਿ,
ਸਸਿ ਸੇ ਦੁਖ ਭਵ, ਤੈ ਜਾਰਿਨ।
ਗੁਰੁ ਅਮਰ ਬਿਰਾਜੈ, ਛਬਿ ਛਿਤਿ ਛਾਜੈ,
ਜੈ ਧੁਨਿ ਬਾਜੈ, ਜਗ ਕਾਰਿਨ ॥ ੧

# ਅਥ ਗੁਰੁ ਅਮਰਦਾਸ ਕੀ ਆਦਿ ਉਤਿਪਤੀ ਕੱਥਜਤੇ

ਕਬਿੱਤੁ। ਜਾਯੇ ਮਾਝੇ ਬਾਸਰ ਕੇ, ਰਾਮਾ ਅਵਤਾਰ ਭਰਾਤਾ
ਭਰਤ ਹੂੰ, ਤਾਕੀ ਕੁਲ ਮੈ ਭੱਲੇ ਨਿਹਾਰੀਏ !
ਛੱਤ੍ਰੀ ਬੰਸ ਬਿਖੇ, ਬਾਬੇ ਹੂੰ ਤੇਜਨਿਧਾਨ ਜਾਨ
ਤੇਜੋਂ ਜੀ ਸੁ ਕਰਕੈ ਪ੍ਰਗਟ ਜਗ ਧਾਰੀਏ !
ਮਾਤਾ ਲਛਮੀ ਸੂਜੀ ਕੇ ਉਦਰ ਤੇ
ਦੂਸਰੀ ਹੂੰ ਪਰਨਾਲਿਕਾ ਮੈਂ ਭੂਪ ਕੌਰ ਤੇ ਬਿਚਾਰੀਏ।
ਸੰਮਤ ਪੰਦਰਾਂ ਸੌ ਛੱਤੀ ਬਿਸਾਖ ਸੁਦੀ ਚੌਧੇਂ,
ਬੀਸਵੀ* ਬਿਸਾਖ ਵਾਰ ਸੁਕਰ ਸਵਾਰੀਏ ॥ ੨

ਕਬਿੱਤੁ। ਕ੍ਰਿਤਕਾ ਨਿਛੱਤ੍ਰ ਡੇਢ ਪਹਿਰ ਰਾਤ ਰਹਿਤੀ ਹੂੰ,
ਪੰਦਰਾਂ ਸੌ ਛਿਹਾਹਟਾ† ਭੀ ਲਿਖਯੋ ਅਵਿਰੇਖੀਏ।
ਸੰਮਤ ਕੀ ਬਿਧਿ ਇਹੁ ਪਰੰਤੁ ਮਿਲਤੀ ਹੈ ਨਹੀਂ,
ਸੰਮਤ ਪੰਦਰਾਂ ਸੌ ਉਨਾਸੀ ਭਲੇ ਦੇਖੀਏ।
ਭਯੋ ਹੈ ਬਿਵਾਹੁ ਤਬ ਅਰੁ ਮਾਘ ਗਯਾਰੁਵੀਂ ਥੀ,
ਰਾਮੋ ਜੀ ਮਹਲ, ਦੂਜਾ ਨਾਮ ਮਾਲਾਂ ਲੇਖੀਏ।
ਮਨਸਾ ਦੇਵੀ ਭੀ ਤੀਜੋ ਨਾਮ ਪਰਨਾਲਿਕਾ ਮੈ,
ਦੁਹਿਤਾ ਨਿਹਾਰ ਏਕ, ਦੋਇ ਪੁੱਤ੍ਰ ਪੇਖੀਏ ॥ ੩

ਕਬਿੱਤੁ। ਪੰਦਰਾਂ ਸੌ ਨੱਬੇ ਜਾਨ ਸੰਮਤ ਮਹੀਨੇ ਜੇਠ,

*ਵੈਸਾਖ ੨੦ ਨੂੰ ਵਾਰ ਬੁੱਧ ਤੇ ਨਿਛੱਤ੍ਰ ਹਸਤਾ ਸੀ।

†ਜਨਮ-ਸੰਮਤ ੧੫੬੬ ਹੀ ਸਹੀ ਹੈ। ਵਿਆਹ ੧੫੭੯ ਵਿੱਚ ਚੌਧਵੇਂ ਸਾਲ ਹੋਣਾ ਤਾਂ ਉਸ ਸਮੇਂ ਦੇ ਰਿਵਾਜ ਅਨੁਸਾਰ ਉਚਿੱਤ ਹੈ; ਪਰ ਚੁਤਾਲੀ ਵਰ੍ਹੇ ਦੀ ਉਮਰੇ, ਨਾਂ ਮੁਨਾਸਿਬ ਹੈ; ਤੇ ਨਾਂਹੀ ਸਮੇਂ ਮੁਤਾਬਿਕ ਸੰਭਵ ! ਇਸ ਵਰ੍ਹੇ ਸ਼ੁਕਰਵਾਰ ੧੮ ਵੈਸਾਖ ਵਦੀ ੧੦ ਨੂੰ, ਤੇ ਕ੍ਰਿਤਿਕਾ ਨਛੱਤ੍ਰ ੨੪ ਵੈਸਾਖ ਸ਼ੁਦੀ ੧ ਵੀਰਵਾਰ ਨੂੰ ਸੀ।

ਚੌਥੀ, ਰਵਿ ਵਾਰ, ਬੀਬੀ ਭਾਨੀ ਜਾਈ ਗਾਯੋ ਹੈ।
ਆਹਰ ਕੀਆ ਹੈ ਫਿਰ ਬਾਵਲੀ ਬਨਾਵਨੇ ਕਾ,
ਪੁਨਰਬਸ ਨਿਛੱਤ੍ਰ ਦੂਜੇ ਪਗ ਪਾਯੋ ਹੈ।
ਪੰਦ੍ਰਾਂ ਸੌ ਇਕਾਨਵੇਂ ਸੰਮਤ ਮੰਗਲਵਾਰ,
ਮਾਘ ਕੀ ਇਕ੍ਰੀਵੀਂ, ਪੰਜ ਘੜੀ ਦਿਨ ਆਯੋ ਹੈ।
ਉਸ ਪੀਛੇ ਸੰਮਤ ਪੰਦਰਾਂ ਸੌ ਤ੍ਰਿਆਨਵੇਂ ਹੂੰ,
ਚੇਤ ਪੰਧਰਵੀਂ ਨਾਮ ਮੋਹਨ ਜੀ ਜਾਯੋ ਹੈ॥ ੪

ਕਬਿੱਤੁ। ਪੰਦਰਾਂ ਸੌ ਛਿਆਨਵੇਂ ਕੋ ਸੰਮਤ ਪਛਾਨ ਫਿਰ,
ਫੱਗੁਣ ਕੀ ਪਾਂਚਵੀਂ ਗੁਲਾਬ ਸਿੰਘ ਗਾਯੋ ਹੈ।
ਹਾੜ ਪਾਂਚਵੀਂ ਭੀ ਦੇਖੀ, ਮੋਹਿਰੀ ਜੀ ਜਾਯੋ,
ਫਿਰ ਪੰਦਰਾਂ ਸੌ ਨੜਿਨਵੇਂ ਸੰਮਤ ਸੁਨਾਯੋ ਹੈ।
ਫੱਗਣ ਕੀ ਸੋਲ੍ਹਵੀ ਮੈਂ ਬੀਬੀ ਭਾਨੀ ਜੀ ਕਾ ਬਯਾਹੁ,
ਉਪ੍ਰੰਤ ਸੰਮਤ ਸੋਲਾਂ ਸੈ ਤਿੰਨ ਭਾਯੋ ਹੈ।
ਸਾਵਣ ਕੀ ਨਵਮੀ ਮੈ ਮੋਹਿਰੀ ਕੋ ਬਯਾਹੁ ਭਯੋ;
ਉਸ ਪਾਛੇ ਸੰਮਤ ਸੋਲਾਂ ਸੈ ਯਾਰਾਂ ਛਾਯੋ ਹੈ॥ ੫

ਕਬਿੱਤੁ। ਕਾਤਿਕ ਕੀ ਚੌਧਵੀਂ ਮੈ ਮੋਹਰੀ ਕੇ ਸੁਤ ਭਯੋ,
ਰਾਖਯੋ 'ਅਨੰਦ' ਨਾਮ, ਦੇਵਤ ਬਧਾਈ ਹੈ।
ਦਾਇਕ ਅਨੰਦ ਚਾਲੀ ਪੌੜੀਆਂ 'ਅਨੰਦ' ਜੀ ਕੀ;
ਤਿਸ ਪ੍ਰਥਾਇ ਸਾਹਿਬਾਂ ਨੇ ਪ੍ਰਗਟਾਈ ਹੈਂ।
ਟਿਕੇ ਕੇ ਸਮੇ ਬਹੱਤ੍ਰ* ਬਰਖ, ਮਹੀਨੇ ਦਸ,
ਬੀਸ ਦਿਨ ਹੂੰ ਕੀ ਆਵਖਾ ਸੀ, ਸੋ ਸੁਨਾਈ ਹੈ।
ਮੰਜੀਆਂ ਬਾਈ ਸੰਜੀਵੜਾਦਿਕਾਂ ਕੌ ਬਖਸ਼ੀਆਂ,
ਬਾਈ ਹੂੰ ਬਰਖ ਪਾਂਚ ਮਾਸ ਬਿਧਿ ਗਾਈ ਹੈ॥ ੬

ਚੌਪਈ। ਗਯਾਰਾਂ ਦਿਨ ਊਪਰ ਹੂੰ ਪਾਯ। ਭੇ ਪਰਬਿਰਤਕ ਸੰਪਰਦਾਯ।
ਸੋਲਾਂ ਸੈ ਏਕੱਤੀ ਸੰਮਤ। ਭਾਦ੍ਰੋਂ ਸੁਦੀ ਪੰਦਰਾਂ ਹੂੰ ਅਤਿ॥ ੭
ਬਯਾਸਾ ਕੇ ਤਟ ਗੋਇੰਦਵਾਲ। ਗੁਰੁ ਕੇ ਜਾ ਮੈ ਹੈਵੇ ਖਯਾਲ।
ਨਬੇ-ਪਾਂਚ† ਬਰਖ ਹੂੰ ਰਾਜਤ। ਚਾਰ ਮਹੀਨੇ ਊਪਰ ਭ੍ਰਾਜਤ॥ ੮
ਇਕ ਦਿਨ ਊਪਰ ਔਰ ਪਛਾਨ। ਦੇਹ ਅਵਸਥਾ ਏਤੀ ਜਾਨ।
ਭਯੋ ਸੁ ਜੋਤੀ ਜੋਤਿ ਸਮਾਣ। ਆਗੇ ਔਰ ਪ੍ਰਸੰਗ ਪਛਾਣ॥ ੯

*ਜਨਮ ਸੰਮਤ ੧੫੬੬ ਮੰਨਕੇ, ੭੨ ਵਰ੍ਹੇ ਬਣਦੀ ਹੈ।
†ਸਹੀ ਉਮਰ ਪੰਝੱਤਰ ਵਰ੍ਹੇ ਬਣਦੀ ਹੈ।

ਦੋਹਾ। ਅਮਰਦਾਸ ਗੁਰੁ ਕੀ ਕਥਾ, ਕਹੀ ਜੁ ਸਿੰਘ ਗੁਲਾਬ।
ਰਾਮਦਾਸ ਗੁਰੁ ਕੀ ਕਥਾ, ਆਗੇ ਸੁਨੋ ਅਜਾਬ ॥ ੧੦
ਇਤਿ ਸ੍ਰੀ ਗੁਰੁ-ਪ੍ਰਣਾਲਿਕਾਯਾਂ ਕਵਿ ਗੁਲਾਬ ਸਿੰਘ
ਬਿਰਚਤੇ; ਤੀਸਰੀ ਪਾਤਿਸ਼ਾਹੀ ਜੀ ਕੀ
ਆਦਿ ਉਤਿਪਤੀ ਕਥਨੰ ਨਾਮ,
ਤੀਸਰੋ ਪ੍ਰਕਣ ਸਮਾਪਤੰ ਸੁਭਮਸਤੁ।

ਤ੍ਰਿਭੰਗੀ ਛੰਦ। ਪ੍ਰਹਪਨ-ਧਨੁ ਮਾਰਿਨ, ਅਘਨ ਪ੍ਰਜਾਰਿਨ,
ਬਿਘਨ ਬਿਦਾਰਿਨ, ਕੋਂ ਗਣਿਪਤਿ।
ਤਨ ਤੇਜ ਬਿਭਾਕਰ, ਗੁਨ-ਰਤਨਾਕਰ,
ਜਸ ਜਗਚਾਕਰ, ਕੈ ਜਗਪਤਿ।
ਬਿਧਿ ਬੇਦਿਨ ਗਾਏ, ਅੰਤ ਨ ਆਏ,
ਜਗ ਗੁਨ ਗਾਏ, ਕਰ ਚਿਤ ਰਤਿ।
ਰਾਮਦਾਸੁ ਧਯਾਵੈ, ਚਿਤਬ੍ਰਿਤ ਲਾਵੈ,
ਅਘ ਘਨ ਘਾਵੈ, ਦੇ ਮਤਿ ਗਤਿ ॥ ੧

## ਅਥ ਸੋਢੀ ਕੁਲ ਆਦਿ ਉਤਿਪਤੀ ਕੱਥਯਤੇ

ਕਬਿੱਤੁ। ਸੋਢੀ ਕੁਲ ਬਿਖੈ, ਬਾਬੇ ਹਰਿਦਾਸ ਜੀ ਕੇ ਘਰ,
ਮਾਤਾ ਦਯਾਕੌਰ ਕੇ ਉਦਰ ਹੂੰ ਤੇਂ ਜਾਨੀਐ!
ਸ਼ਹਿਰ ਲਹੌਰ ਹੂ ਮੈ, ਪੰਚਸ ਸੈ ਸਤਾਸੀ
ਸੰਮਤ, ਕਤਕ ਵਦੀ ਦੂਸਰੀ ਪਛਾਨੀਐ!
ਤੁਲ ਕੀ ਬੀਸਵੀਂ, ਚਾਰ ਘੜੀ ਦਿਨ ਚੜ੍ਹੇ ਜਾਨੋ
ਵੀਰਵਾਰ ਸੁੰਦਰ ਗੁਲਾਬ ਸਿੰਘ ਮਾਨੀਐ!
ਚਿਤ੍ਰਾ ਨਿਛੱਤ੍ਰ ਮਾਹਿ ਜਨਮ,* ਅੰਮ੍ਰਿਤਸਰੀ
ਪਰਨਾਲੀ ਮਾਹਿ ਮਾਤਾ ਨਾਮਦੇਈ ਭਾਨੀਐ ॥ ੨

ਕਬਿੱਤੁ। ਖੇਮਕੌਰ ਦੂਜੋ ਨਾਮ; ਰਾਮਦਾਸ ਜਨਮ ਕੋ
ਨਾਮ ਜੇਠਾ ਜੀ ਪ੍ਰਥਮ; ਉਪਰੰਤ ਧਾਰੀਐ!
ਸੰਮਤੁ ਪੰਦ੍ਰਾਂ ਸੈ ਨੜਿੱਨਵੈਂ, ਫਗੁਣ ਸੋਲਾਂ,
ਏਕ ਥਾਂਇ ਸੰਮਤ ਸੋਲਾਂ ਮੈ ਦੋਇ ਪਾਰੀਐ!
ਫੱਗੁਣ ਸਤਾਰੁਵੀਂ ਅਮਰ ਗੁਰੂ ਜੀ ਕੀ ਪੁੱਤ੍ਰੀ

*੨੦ ਕੱਤਿਕ ਨੂੰ 'ਚਿੱਤ੍ਰਾ' ਨਛਤ੍ਰ ਇਕ ਘੜੀ ਦਿਨ ਚੜ੍ਹੇ ਤੱਕ ਹੀ ਸੀ, ਬਾੱਦਾਂ 'ਸ੍ਵਾਂਤੀ' ਲਗ ਗਿਆ ਸੀ।

ਬੀਬੀ ਭਾਨੀ ਨਾਮ ਰੂਪਸਾਨੀ ਸੋ ਬਿਚਾਰੀਐ।
ਗਹਯੋ ਹਾਥ ਗੋਇੰਦ ਹੂ ਵਾਲ ਬਿਖੈ ਭਾਨੀ ਜੀ ਕਾ;
ਪਾਤਿਸਾਹੀ ਤੀਸਰੀ ਨੇ ਰਾਖੇ ਈਹਾਂ ਸਾਰੀਐ ॥ ੩

ਕਬਿੱਤੁ। ਸਾਹਿਬਜ਼ਾਦੇ ਭੀ ਇਥੇ ਜਨਮੇ ਪਛਾਨ ਲੇਹੁ,
ਤੀਨ ਸੁਤ ਭੇ ਪ੍ਰਥਮ ਸੰਮਤ ਸੁਨਾਯੋ ਹੈ।
ਸੰਮਤ ਸੋਲਾਂ ਸੈ ਪੰਜ, ਅਸੂ ਹੂੰ ਕੀ ਸਪਤਮੀ,
ਪ੍ਰਿਥੀਆ ਜਨਮ ਲਯੋ; ਉਪਰੰਤ ਗਾਯੋ ਹੈ।
ਸੰਮਤ ਸੋਲਾਂ ਸੈ ਆਠ, ਦੂਜੀ ਮੈ ਸੋਲਾਂ ਸੈ ਨਵ,
ਹਾੜ੍ਹ ਕੀ ਚੌਥੀ ਸ੍ਰੀ ਮਹਾਦੇਵ ਨਾਮ ਜਾਯੋ ਹੈ।
ਸੰਮਤ ਸੋਲਾਂ ਸੈ ਦਸ, ਬਹੁਰੋਂ ਵਿਸਾਖ ਹੂੰ ਕੀ
ਅਠਾਰਹਿ ਅਰਜੁਨ ਨਾਮ ਉਪਜਾਯੋ ਹੈ ॥ ੪
ਭਯੋ ਪ੍ਰਿਥੀਏ ਕਾ ਬਿਯਾਹੁ, ਕਰਮੋ ਥੀ ਨਾਮ ਜਾਕੇ,
ਕਹੇ ਹੈਂ ਸਵਾਣੀ ਮਾਤਾ, ਪਿਤਾ ਬਜਾਹੁ ਦੀਏ ਹੈਂ।
ਸੰਮਤ ਸੋਲਾਂ ਸੈ ਤੇਰਾਂ ਮੈਂ, ਵਿਵਾਹ ਭਯੋ ਜਾਨ,
ਹੇਹਰਾਂ ਗ੍ਰਾਂਵ ਮੈ ਚਲਾਣਾ ਠਾਟ ਕੀਏ ਹੈਂ।
ਸੰਮਤ ਸੋਲਾਂ ਸੈ ਤ੍ਰੇਠ, ਇਕਵੀਂ ਵਿਸਾਖ,
ਵਰ੍ਹੇ ਸਤਵਿੰਜਾ ਸਾਤ ਮਾਸ ਆਵਖਾ ਕੇ ਲੀਏ ਹੈਂ।
ਮਹਾਦੇਉ ਬਜਾਹ ਨਹੀ ਕੀਓ ਹੈ, ਚਲਾਣਾ ਕੀਓ
ਸੰਮਤ ਸੋਲਾਂ ਸੈ ਬਾਠ, ਭਾਦੋਂ ਕੀ ਚੌਥੀਏ ਹੈਂ ॥ ੫
ਪਚਵੰਜਾ ਬਰਖ ਮਹੀਨੇ ਦੋਇ ਉਮਰ ਮੈ,
ਗੋਇੰਦ ਹੂ ਵਾਲ ਵਿਖੇ ਮਾਤਾ ਭਾਨੀ ਗਾਨੀ ਹੈ।
ਤਿਨਕਾ ਚਲਾਣਾ ਭਯੋ ਸੰਮਤ ਸੋਲਾਂ ਸੈ ਪਚਵਿੰਜਾ
ਚੇਤ ਸੁਦੀ ਚੌਦਾਂ ਬਿਚ ਭਯੋ ਜਾਨੀ ਹੈ।
ਗੁਰੂ ਚੌਥੇ ਜੀ ਕੀ ਆਯੁ ਟਿਕੇ ਸਮੇ ਦਸ ਮਾਸ,
ਬਰਖ ਤ੍ਰਿਤਾਲੀ, ਛਬੀ ਦਿਨ ਕੀ ਪ੍ਰਮਾਨੀ ਹੈ।
ਰਾਮਦਾਸ ਨਾਮ ਭਯੋ ਉਪਰੰਤ ਸੰਮਤ ਹੂੰ
ਸੋਲਾਂ ਸੈ ਤ੍ਰਿਤਾਲੀ* ਹਾੜ ਤ੍ਰਯੋਦਸੀ ਬਖਾਨੀ ਹੈ ॥ ੬
ਪਾਂਚਵੀਂ ਸੰਕ੍ਰਾਂਤਿ ਵੀਰਵਾਰ ਹੂੰ ਨਿਛੱਤ੍ਰ ਪ੍ਰਖ
'ਰਾਮਦਾਸਪੁਰ' ਹੂ ਕੀ ਨੀਵ ਹੂੰ ਧਰਾਈ ਹੈ।

---

*ਗੁਰੂ ਰਾਮਦਾਸ ਜੀ ਤਾਂ ਸੰਮਤ ੧੬੩੮ ਵਿਚ ਜੋਤੀ ਜੋਤਿ ਸਮਾ ਗਏ ਸਨ। ਇਹ ਸੰਮਤ ਗਲਤ ਦਿੱਤਾ ਗਿਆ ਹੈ। 'ਤੇਤ੍ਰੀ' ਸ਼ਾਇਦ ਹੋਵੇ!

ਗੋਇੰਦਵਾਲ ਹੂੰ ਤੇ ਤੁਰੇ, ਰਹੇ ਈਹਾਂ ਆਇ
ਪ੍ਰਥਮ 'ਗੁਰੂ ਕਾ ਚਕ' ਨਾਮ ਸੰਗਜਾ ਪਾਈ ਹੈ ।
ਸੁਧਾਸਰ ਜੀ ਕਾ ਤਾਲ ਕਰਯੋ ਪਰਪਕ ਔਰ
ਮੰਦਿਰ ਕੀ ਰਚਨਾ ਭੀ ਕਰਨੀ ਬਤਾਈ ਹੈ ।
ਸੋਲਾਂ ਸੈ ਚੌਤੀਸ ਮਾਹਿ ਕਹਤ ਗੁਲਾਬ ਸਿੰਘ,
ਸੁਧਾਸਰ ਜੀ ਕੀ ਭਈ ਰਚਨਾਂ ਸੁਹਾਈ ਹੈ !! ੭

## ਅੰਮ੍ਰਿਤਸਰ ਕੋ ਪ੍ਰਭਾਵ

ਚੌਪਈ। ਅੰਮ੍ਰਿਤਸਰ ਪਰ ਕੁਸ਼ਟੀ ਕੋਈ ।
ਔਖਧਿ ਤੇ ਦੁਖ ਦੂਰ ਨ ਹੋਈ ।
ਨਰ ਨ੍ਹਾਵਨ ਇਕ ਆਯੋ ਧੀਰ ।
ਨ੍ਹਾਯੋ ਅੰਮ੍ਰਿਤਸਰ ਕੇ ਨੀਰ ॥ ੮
ਜਲ ਕਿਨਕਾ ਕੁੱਸ਼ਟੀ ਮੁਖ ਪਰਯੋ ।
ਕੁਸ੍ਟ ਨੱਸ੍ ਦੁਖ ਭੇ, ਸੁਖ ਧਰਯੋ ।
ਦੇਵਨ ਲਯੋ ਬਿਬਾਨ ਚਢਾਇ ।
ਸੁਰਗਾਪੁਰੀ ਗਯੋ ਸਖ ਪਾਇ ॥ ੯
ਕਬਿੱਤ। ਮਹਾ ਮਦਰਾ-ਪੀ, ਮੈਨ ਬੈਨ ਕੇ ਅਲਾਪੀ ਮੂਢ,
ਪਾਪੀ ਦਿਜ-ਸ੍ਰਾਪੀ, ਰੀਝ ਆਮਿਖ ਕੋ ਖਾਏ ਹੈਂ ।
ਕੂਰ ਕੇ ਉਚਾਰੀ, ਹੇਮਹਾਰੀ ਬਿਭਚਾਰੀ ਰਤਿ,
ਪਾਪ ਕਰੇ ਭਾਰੀ, ਧੇਨੁ ਦ੍ਵਿਜ ਜਨ ਘਾਏ ਹੈਂ ।
ਕਹਿਤ ਗੁਲਾਬ ਸਿੰਘ ਨਿੰਦਾ ਕੇ ਪਰਾਯਨ ਜੇ,
ਗੁਰੂ ਰਾਮਦਾਸ-ਸੁਧਾਸਰ ਆਨ ਨ੍ਹਾਏ ਹੈ ।
ਦੇਖਤੇ ਦਿਨੇਸ਼ ਕੇ, ਗਣੇਸ਼ ਕੇ, ਮਹੇਸ਼ ਕੇ;
ਸੁਰੇਸ ਪਦ ਛੀਨਕੈ ਬਿਕੁੰਠ ਪਦ ਪਾਏ ਹੈਂ ॥ ੧੦
ਸਵੈਯਾ। ਦਿੱਨ ਅਠਾਰਾਂ ਮਹੀਨੇ ਯਾਰਾਂ,
ਖਟ ਸਾਲ ਹੂੰ, ਊਪਰ ਗਾਦੀ ਕੇ ਠਾਨੋ !
ਬਰਖ ਅਠਾਈ ਹੂੰ ਸੇਵਾ ਕਰੀ,
ਦਸ ਮਾਸ ਹੂੰ, ਬਰਖ ਪਚਾਸ ਹੂੰ ਮਾਨੋ !
ਦਿਨ ਚੌਦਸ ਕੀ ਅੰਗ ਆਵਖਾ, ਸੰਮਤ
ਸੋਲਾਂ ਸੈ ਤੀਸ ਹੂੰ ਆਠ ਪਛਾਨੋ !

ਭਾਦੋਂ ਸੁਦੀ ਤਿੱਨ, ਗੋਇੰਦਵਾਲ ਮੈਂ,
ਜੋਤੀ ਹੀ ਜੋਤਿ ਸਮਾਨਿ, ਬਖਾਨੋ !! ੧੧

ਦੋਹਾ। ਰਾਮਦਾਸ ਗੁਰੁ ਪਗ-ਪਦਮ, ਪ੍ਰਨਮੋਂ ਸੀਸ ਨਿਜਾਇ।
ਕਹਿਤ ਗੁਲਾਬਮ੍ਰਿਗਿੰਦ ਸੁਨ, ਸਭ ਕੇ ਸਦਾ ਸਹਾਇ॥ ੧੨

ਦੋਹਾ। ਕਾਮ ਕ੍ਰੋਧ ਤਰਜਨ ਕਰੈਂ, ਗੁਰੁ ਅਰਜੁਨ ਜਗ-ਸ੍ਵਾਮਿ।
ਕਥਾ ਅਬੈ ਤਿਨ ਕੀ ਚਲੀ, ਸੇਵਾ ਕਰਤ ਤਮਾਮਿ॥ ੧੩

ਇਤਿ ਸ੍ਰੀ ਗੁਰੁ-ਪ੍ਰਣਾਲਿਕਾਯਾਂ, ਕਵਿ ਗੁਲਾਬ ਸਿੰਘ
ਕ੍ਰਿਤ, ਬਿਰਚਤੇ; ਚੌਥੀ ਪਾਤਿਸਾਹੀ ਜੀ ਕੀ
ਆਦਿ ਉਤਿਪਤੀ ਕਥਨੰ ਨਾਮ
ਚਤੁਰਥੋ ਪ੍ਰਕਰਣ ਸਮਾਪਤੰ
੪ ॥ ਸੁਭਮਸਤੁ ॥

ਤ੍ਰਿਭੰਗੀ ਛੰਦ। ਗਿਰਧਰ ਹਿਤਵਾਰੇ, ਕਲਿਮਲ ਟਾਰੇ,
ਸਦ ਰਖਵਾਰੇ, ਸੁਖਦਾਈ।
ਧਜਾਵਤ ਧਨਏਸਨ, ਜਪੈਂ ਮਹੇਸ਼ਨ,
ਗਿਰਾ ਗਣੇਸ਼ ਸੁਜਸ ਗਾਈ।
ਬਿਧਿ ਬੇਦ ਬਤਾਵਤ, ਅੰਤ ਨ ਆਵਤ,
ਗੁਨਗਨ ਗਾਵਤ, ਜਗਮਾਈ।
ਸੋਭਤ ਗੁਰੁ ਅਰਜੁਨ, ਅਘ ਘਨ ਗਰਜਨਿ,
ਕਰਤੇ ਤਰਜਨਿ, ਭਾ ਭਾਈ॥ ੧

## ਅਬ ਗੁਰੁ ਅਰਜਨ ਜੀ ਕੀ ਆਦਿ ਉਤਿਪਤੀ ਕੱਥਜਤੇ

ਕਬਿੱਤੁ। ਸੋਢੀਕੁਲ ਗੁਰੂ ਰਾਮਦਾਸ ਜੀ ਕੇ ਧਾਮ,
ਮਾਤਾ ਭਾਨੀ ਜੀ ਕੇ ਗਰਭ ਤੇਂ ਗੋਇੰਦ ਹੂ ਵਾਲ ਮੈ।
ਸੰਮਤ ਸੋਲਾਂ ਸੈ ਦਸ ਵਦੀ ਵਿਸਾਖ ਸਪਤਮੀ
ਸੁਦੀ ਤੇਰਾਂ ਲਿਖਯੋ ਸੁਧਾਸਰੀ ਪ੍ਰਣਾਲਿ ਮੈ।
ਵਿਸਾਖ ਪ੍ਰਵਿਸ੍ਟਾ ਹੀ ਅਠਾਰੈਂ, ਰੋਹਿਣੀ ਨਿਛੱਤ੍ਰ,
ਏਕ ਠੌਰ ਕ੍ਰਿਤਿਕਾ, ਮੰਗਲਵਾਰ ਚਾਲ ਮੈ।
ਦੋਇ ਪਹਿਰ ਰਾਤ ਬੀਤੇ, ਭਯੋ ਹੈ ਜਨਮ ਜਾਨ,*

*੧੮ ਵੈਸਾਖ ਨੂੰ ਸੁਦੀ ੨ ਸੀ, ੭ ਯਾ ੧੩ ਦੋਵੇਂ ਗ਼ਲਤ ਹਨ, ਦਿਨ ਸ਼ੁੱਕ੍ਰਵਾਰ ਹੈਸੀ।

ਪ੍ਰਥਮ ਬਿਜਾਹੁ ਕਹੋਂ, ਜੈਸੇ ਭੇ ਉਤਾਲ ਮੈਂ ॥ ੨
ਕਬਿੱਤੁ। ਸੰਮਤ ਸੋਲਾਂ ਸੈ ਬਾਈ, ਬੀਸ-ਨਵ ਹੀ ਬਿਸਾਖ,
ਸੂੜ੍ਹੀਏ ਚੰਦਨਦਾਸ ਮਰੂਏ ਗ੍ਰਾਮ ਹੈ।
ਤਾਕੀ ਸੁਤਾ ਰਾਮਦੇਵੀ ਆਈ ਉਪਰੰਤ ਜਬ,
ਕਰਮੋ ਪ੍ਰਿਥੀਏ ਕੀ ਸਵਾਣੀ ਅਭਿਰਾਮ ਹੈ।
'ਮਾਲਿਕ ਅਸੀਂ ਹਾਂ' ਕਹਾ, 'ਤੁਮਰੇ ਸੰਤਾਨ ਨਾਹੀਂ'
ਯਾ ਤੇ ਰਾਮਦੇਵੀ ਕਰਯੋ ਜਤਨ ਕੇ ਕਾਮ ਹੈ।
ਦੂਜਾ ਬਜਾਹੁ ਕਰਵਾਯੋ, ਵਾਸੀ ਥੀ ਲਾਹੌਰ ਹੂੰ ਕੀ,
ਰਿਖਰਾਉ ਜਾਤਿ ਖੱਤ੍ਰੀ, ਸੰਗਤਰਾਇ ਨਾਮ ਹੈ ॥ ੩
ਕਬਿੱਤੁ। ਦੂਜੀ ਠੌਰ ਸੇਖੜੀ ਥੀ, ਡੋਲਾ ਗੰਗਾ ਦੇਵੀ ਜੀ ਕਾ,
ਆਨ ਦੀਆ ਸੋਲਾਂ ਸੌ ਹੀ ਸੰਮਤ ਛਿਤਾਲੀ ਹੈ।
ਹਾੜ੍ਹ ਕੀ ਅਠਾਰਾਂ ਚਾਰ, ਗੁਰੂ-ਮੰਦਿਰੋਂ ਮੇ,
ਬਿਧਿ ਪੂਰਬ ਬਿਆਹੁ ਭਯੋ, ਫਲੀ ਪੁੰਨ-ਡਾਲੀ ਹੈ।
ਕਹੀਂ ਮਾਤਾ ਗੰਗਾ ਕੇ ਪਿਤਾ ਕੋ ਨਾਮ ਕ੍ਰਿਸ਼ਨ ਚੰਦ,
ਮਾਤਾ ਨਾਮ ਧਨਵੰਤੀ, ਦੂਜੀ ਪਰਨਾਲੀ ਹੈ।
ਤਹਾਂ ਲਿਖਯੋ ਰਾਮਦੇਵੀ ਵਾਲੇ ਹੂੰ ਸੁ ਸੰਮਤ ਮੇ
ਗੰਗਾ ਦੇਵੀ ਜੀ ਹੀ ਲਿਖੀ, ਜਾਕੇ ਤੇਜ ਲਾਲੀ ਹੈ ॥ ੪
ਰਾਮਦੇਵੀ ਜੀ ਕਾ ਬਜਾਹੁ ਲਿਖਯੋ ਨਹੀਂ ਹੈ,
ਅਰੁ ਗੰਗਾਦੇਵੀ ਬਜਾਹਿ ਹੂੰ ਕਾ ਸੰਮਤ ਸੁਨੀਜੀਐ।
ਸੰਮਤ ਗ੍ਰੰਥ ਜੀ ਕੀ ਬੀੜ ਕਾ ਲਿਖਜਾ ਹੈ,
ਅਰੁ ਰਾਮਗਤੁ ਗ੍ਰੰਥ ਜੀ ਕੀ ਬੀੜ ਰਚੀ ਲੀਜੀਐ।
ਭਾਈ ਗੁਰਦਾਸ ਜੀ ਤੇ ਲਿਖਵਾਯੋ, ਸੰਮਤ ਹੂੰ,
ਸੋਲਾਂ ਸੈ ਇਕਾਠ, ਭਾਦੋਂ ਸੁਦੀ ਪੈ ਪਤੀਜੀਐ।
ਏਕਮ ਕੋਂ ਬੀੜ ਤਜਾਰ ਹੋਈ, ਅਰੁ ਏਕ ਠੌਰ,
ਸੰਮਤ ਸੋਲਾਂ ਸੈ ਤਿਰਵਿੰਜਾ ਹੂੰ ਪਿਖੀਜੀਐ ॥ ੫
ਕਬਿੱਤ। ਰਾਮਸਰ ਜੀ ਕੋ ਗੁਰੂ ਗ੍ਰੰਥ ਜੀ ਕੀ ਬੀੜ ਸੰਗ,
ਉਦਮ ਭਯੋ ਹੈ ਏਕ ਸੁਤ ਨਾਮ ਗਾਯੋ ਹੈ।
ਸਾਹਿਬ ਹਰਿਗੋਬਿੰਦ, ਸੋਲਾਂ ਸੌ ਹੂੰ ਤਿਰਵਿੰਜਾ
ਸੰਮਤ, ਪ੍ਰਵਿਸ੍ਟਾ ਹਾੜ ਇਕੀਵੇਂ ਹੂੰ ਜਾਯੋ ਹੈ।
ਪਾਤਿਸ਼ਾਹੀ ਪੰਚਮੀ ਕੀ ਆਉ ਟਿੱਕੇ ਸਮੇ ਸਾਲ
ਬੀਸ ਆਠ, ਮਾਸ ਚਾਰ, ਦਿਨ ਗਜਾਰਾਂ ਗਾਯੋ ਹੈ।

ਤਰਨ ਤਾਰਨ ਚੌਥੀ ਪਾਤਿਸ਼ਾਹੀ ਕੋ ਆਰੰਭਯੋ,
ਇਨਹੂ ਨੇ ਕੀਯੋ ਹੈ ਸੰਪੂਰਨ ਬਤਾਯੋ ਹੈ ॥ ੬
ਕਬਿੱਤ। ਚਵ੍ਹੀ ਸਾਲ, ਨਵ ਮਾਸ, ਇਕ ਦਿਨ ਗਾਦੀ ਪਰ
ਰਹੇ ਤਨ ਸਾਰੀ ਹੀ ਕੀ ਆਯੁ ਸੁਨੋ ਸਾਰ ਹੈ !
ਤਿਰਵੰਜਾ ਸਾਲ, ਇਕ ਮਾਸ, ਬਾਰਾਂ ਦਿਨ ਹੂ ਕੀ
ਸੰਮਤ ਸੋਲਾਂ ਸੈ ਤ੍ਰੇਠ, ਜੇਠ ਸੁਦੀ ਚਾਰ ਹੈ।
ਐਰਾਵਤੀ ਤਟ, ਸ਼ੁਕ੍ਰਵਾਰ ਹੂੰ, ਲਹੌਰ ਬਿਖੈ,
ਕਿਲੇ ਤੀਰ ਜੋਤੀ ਜੋਤਿ ਕੋ ਸਮਾਣ ਧਾਰ ਹੈ।
ਭਯੋ ਜਲਦਾਗ, ਉਪ੍ਰੰਤ ਆਗਦਾਹ ਕਹੈਂ,
ਐਸੇ ਤਨ ਤਯਾਗ ਗਏ, ਭਏ ਅਵਤਾਰ ਹੈ ॥ ੭
ਸਵੈਯਾ। ਸੰਮਤ ਸੋਲਾਂ ਸੌ ਸੱਤਰ ਆਠ ਹੂੰ,
ਜੇਠ ਸੁਦੀ ਚੌਥੀ, ਸੋਮ ਹੂ ਵਾਰ ਹੈ !
ਜੇਠ ਕਾ ਖੋੜਸ ਤੀਨ ਪ੍ਰਵਿਸ੍ਟਾ ਹੂੰ,
ਸਾਤ ਘੜੀ ਰਹੀ ਰੈਨ ਬਿਚਾਰ ਹੈ।
ਗੰਗ ਹੂ ਦੇਵੀ ਬਕਾਲੇ ਗ੍ਰਾਂਵ ਮੈ,
ਨੀਰ ਕੋ ਦਾਗ ਸਮਾਈ ਸੁਧਾਰ ਹੈ।
ਭਵ ਕੇ ਪ੍ਰਤਿਪਾਰ ਕਰੈ ਰਖਵਾਰ,
ਚਲੀ ਤਾਕੀ ਕਥਾ, ਛਿਵੇਂ ਅਵਤਾਰ ਹੈ ॥੮
ਦੋਹਰਾ। ਗੁਰੁ ਅਰਜੁਨ ਅਰਬਿੰਦ-ਪਗ, ਬਾਰੰਬਾਰ ਨਮਾਮ।
ਨਮੋ ਗੁਲਾਬ ਮ੍ਰਿਗਿੰਦ ਕੀ, ਕਰਤ ਕਾਮ ਅਭਿਰਾਮ ॥ ੯
ਹਰਿਗੁਬਿੰਦ ਸਾਹਿਬ ਗੁਰੂ, ਸੋਭਾ ਸ੍ਰੇਤ ਸਰੂਪ।
ਇੰਦੁ ਮਨਿੰਦ ਅਨਿੰਦ ਕੀ, ਆਗੇ ਕਥਾ ਅਨੂਪ ॥ ੧੦
ਇਤਿ ਸ੍ਰੀ ਗੁਰੁ-ਪ੍ਰਣਾਲਿਕਾਯਾਂ, ਕਵਿ ਗੁਲਾਬ ਸਿੰਘ
ਬਿਰਚਤ; ਪੰਜਵੀਂ ਪਾਤਿਸ਼ਾਹੀ ਜੀ ਕੀ
ਆਦਿ ਉਤਿਪਤੀ ਕਥਨੰ ਨਾਮ,
ਪਾਂਚਵੋਂ ਪ੍ਰਕਰਣ ਸਮਾਪਤੰ
੫ ॥ ਸੁਭੰਮਸਤੁ
ਤ੍ਰਿਭੰਗੀ ਛੰਦ। ਨਿਰਮਲ ਨਿਰਜਰ ਧੁਨਿ ਜਯੋ ਧਯਵਤ ਮੁਨਿ,
ਗਾਵਤ ਹੈ ਗੁਨਿਜਨ ਚੰਦਨ।
ਸੋਭੇ ਦਿਨਮਣਿ ਮੁਖ, ਦੁਰਜਨ ਦੇ ਦੁਖ;
ਭਗਤਨ ਕੈ ਸੁਖ, ਮੋ ਬੰਦਨ।

੩੬.

ਜੋ ਸਰਬ ਸਹਾਈ, ਅਘਨ ਨਸਾਈ,
ਜਗ ਜਸ ਛਾਈ, ਦੁਖਕੰਦਨ।
ਹਰਿਗੋਵਿੰਦ ਰਾਜੈਂ, ਦਿਖ ਰਵਿ ਲਾਜੈਂ,
ਚਹੁੰ ਦਿਸ ਭਾਜੈਂ, ਕਟਿ ਫੰਧਨ॥ ੧

# ਅਥ ਸਾਹਿਬ ਹਰਿਗੋਬਿੰਦ ਕੀ ਕਥਾ ਕਥਯਤੇ

ਕਬਿੱਤ। ਗੁਰੂ ਅਰਜੁਨ ਘਰ ਵਿਖੇ ਮਾਤਾ ਗੰਗਾਦੇਵੀ;
ਤਿਨ ਕੇ ਉਦਰ ਹੂੰ ਤੇ ਸੁਘਰ ਪ੍ਰਮਾਨੀਐ।
ਬਾਬੇ ਬੁਢੇ ਰਾਮਦਾਸ ਬਰ ਮਿਸ ਹੂੰ ਕੇ ਜੇ ਹੂੰ;
ਸੰਮਤ ਸੋਲਾਂ ਸੌ ਇਕਵਿੰਜਾ ਜਗ ਜਾਨੀਐ।
ਅੱਸੂ ਕੀ ਇਕੀਸਵੀਂ ਕੇ ਦਿਨ ਭਯਾ ਬਰ ਮਿਸ;
ਸੋਲਾਂ ਸੈ ਬਵਿੰਜਾਂ ਰਾਜੈ ਸੰਮਤ ਪਛਾਨੀਐ।
ਹਾੜ ਸੁਦੀ ਤੀਸਰੀ, ਅਸਾੜ੍ਹ ਕਾ ਪ੍ਰਵਿਸ੍ਟਾ ਇਕੀ,
ਆਧੀ ਰੈਨ ਪੁਖ ਹੂੰ ਨਿਛੱਤ੍ਰ ਭਲੇ ਮਾਨੀਐ* ॥ ੨

ਕਬਿੱਤੁ। ਐਤਵਾਰ ਸਯਾਮ ਪੱਖ ਥਿਤ ਕੇ ਵਿਰਵੇ ਬਿਨਾਂ,†
ਗੁਰੂ-ਰਮਦਾਸਪੁਰ ਸੂਰ ਉਰ ਧਯਾਵਤੇ।
ਤਾਤੇ ਚਾਰ ਕੋਸ ਹੈ ਵਡਾਲੀ ਮੈ ਜਨਮ ਭਯੋ,
ਸੁੰਦਰ ਸੁਘਰ ਚਾਰ ਮਹਲ ਬਤਾਵਤੇ।
ਪ੍ਰਥਮ ਵਿਵਾਹੁ ਸੋ ਸੰਮਤ ਸੋਲਾਂ ਸੈ ਇਕਾਠ
ਭਾਦਰੋਂ ਕੀ ਬਾਇਵੀਂ ਹੂੰ ਜਾਨ ਮਨਭਾਵਤੇ।
ਨਾਰਾਇਣਦਾਸ ਸੂਹੜੀ ਖਤ੍ਰੀ ਡਲੇ ਕੀ ਵਾਸੀ,
ਅਰੁ ਇਨ ਹੂੰ ਕੀ ਨਾਰੀ ਦਯਾਕੌਰ ਗਾਵਤੇ॥ ੩
ਇਨ ਕੀ ਦਮੋਦਰੀ ਜੀ ਆਈ ਸੁਤਾ ਸਾਤ ਸਾਲ
ਆਯੂ ਮੈ ਬਯਾਹੁ ਇਹੁ ਉਤਸਾਹੁ ਗਾਯੋ ਹੈ।
ਪ੍ਰਥਮ ਸੋ ਪੰਜਵੀ ਹੂੰ ਪਾਤਿਸ਼ਾਹੀ ਕਰ ਗਏ,
ਬਯਾਹੁ ਦੂਜੋ ਕਾਸਮੀਰੋਂ ਆਨਕੇ ਕਰਾਯੋ ਹੈ।‡

---

*੨੧ ਹਾੜ ਨੂੰ ਵਦੀ ੯, ਵੀਰਵਾਰ ਤੇ ਨਛੱਤ੍ਰ ਰਵਤੀ ਸੀ।

†੩੦ ਜੇਠ (ਹਾੜ ਸੁਦੀ ੧) ਨੂੰ ਐਤਵਾਰ ਪੁੱਖ ਨਛੱਤ੍ਰ ਠੀਕ ਸੀ।

‡ਛੇਵੇਂ ਪਾਤਿਸ਼ਾਹ ਕਸ਼ਮੀਰ, ਸੰਮਤ ੧੬੭੬ ਦੇ ਅੰਤ ਵਿਚ, ਜਹਾਂਗੀਰ ਦੇ ਨਾਲ ਹੀ ਗਏ ਹਨ। ਇਹ ਛੇ ਸੱਤ ਸਾਲ ਦਾ ਫਰਕ ਅਗਲੇ ਸਾਰੇ ਸਮਾਚਾਰਾਂ ਵਿਚ ਲਿਖਾਰੀ ਪਾਈ ਚਲੇ ਜਾਂਦੇ ਹਨ।

ਸੰਮਤ ਹੂੰ ਸੋਲਾਂ ਸੈ ਸੱਤਰ ਹੂੰ ਵਿਸਾਖ ਪ੍ਰੈਲੀ
ਰਾਮਦਾਸਪੁਰ ਹੂੰ ਕੀ ਵਾਸੀ ਸੋਂ ਬਤਾਯੋ ਹੈ ।
ਲੰਮੇ ਜਾਤ ਖੱਤ੍ਰੀ ਹਰੀਚੰਦ ਅਰੁ ਹਰਿਦੇਈ
ਤਾਂਕੇ ਘਰ ਢੁੱਕੇ, ਨਾਨਕੀ ਬਿਵਾਹੀ ਭਾਯੋ ਹੈ ॥ ੪
ਤੀਜੇ ਬਿਜਾਹੁ ਦ੍ਵਾਰਾ ਨਾਮ ਮਰਵਾਹਾ ਜਾਤਿ ਅਰੁ
ਭਾਗਣ ਕੇ ਘਰ ਢੁੱਕੇ ਕਹਯੋ ਹੈ ਬਖਾਨ ਕੈ ।
ਰਾਵੀ ਤੀਨ ਕੋਸ ਮੰਡਜਾਲੀ ਮੈ ਸੰਮਤ
ਸੋਲਾਂ ਸੈ ਬਹੱਤ੍ਰ, ਸਾਵਣ ਗਯਾਰਵੀਂ ਪਛਾਨ ਕੈ
ਫੇਰੇ ਲੀਏ, ਮਹਲ ਮਰਵਾਹੀ ਕਰਕੈ ਪ੍ਰਸਿੱਧ
ਉਪਰੰਤ ਨਾਮ ਮਹਾਦੇਵੀ ਹੈ ਸੋ; ਮਾਨ ਕੈ ।
ਨਾਨਕ ਮਤੇ ਤੇਂ ਅਰੁ ਗੰਗਾ ਜੀ ਤੇਂ ਆਨਕਰ
ਤੀਸਰੋ ਬਯਾਹੁ ਆਨ ਕੀਯੋ ਰਸਸਾਨ ਕੈ ॥ ੫

ਕਬਿੱਤੁ । ਲਵਪੁਰ ਕਾਜੀ ਕੀ ਧੀ ਕੌਲਾਂ ਨਾਮ ਸੰਮਤ ਹੂੰ
ਸੋਲਾਂ ਸੈ ਅਠੱਤ੍ਰ ਜੇਠ ਸੁਦੀ ਤਿੱਨ ਮਾਨੀਐ ।
ਸਾਹਿਬਾਂ ਕੀ ਦਾਸੀ ਭਈ ਰਾਮਦਾਸਪੁਰ
ਗੁਰਾਂ ਹੂੰ ਕੇ ਨਾਲ ਚਲੀ ਹੈ ਲਹੌਰ ਤੇ ਪਛਾਨੀਐ ।
ਮਾਘ ਕੀ ਦੂਸਰੀ ਸੁਦੀ ਪੰਚਮੀ ਹੂੰ ਸੋਮਵਾਰ
ਕੌਲਸਰ ਕਾ ਜਨਮ ਭਯੋ ਪਰਮਾਨੀਐ;
ਕੌਲਾਂ ਜੀ ਕੇ ਨਾਮ ਪਰ । ਪਾਂਚ ਸੁਤ, ਸੁਤਾ ਇਕ,
ਬਾਬਾ ਗੁਰਦਿਤਾ ਯੇ ਪ੍ਰਥਮ ਪ੍ਰਮਾਨੀਐ ॥ ੬
ਮਾਤਾ ਹੂੰ ਦਮੋਦਰੀ ਤੇ ਮਾਲਵੇ ਡਰੋਲੀ ਗ੍ਰਾਮ,
ਤਾਹੀ ਮੈ ਸੰਮਤ ਸੋਲਾਂ ਸੌ ਸੱਤਰ ਧਾਰੀਐ ।
ਕਾਤਿਕ ਕੀ ਆਠਮੀਂ ਥੀ, ਅੱਸੂ ਕੀ ਪੂਰਨਮਾਸੀ,
ਕ੍ਰਿਤਕਾ ਨਿਛੱਤ੍ਰ ਬੁਧਵਾਰ ਜਾਯੇ ਭਾਰੀਐ ।
ਉਰਧ ਗਮਨ ਭਯੇ ਸੰਮਤ ਸੋਲਾਂ ਸੌ ਲਖ ਨੱਬੇ;
ਪਾਂਚ ਚੇਤ ਸੁਦੀ ਦਸ ਹੂੰ ਵਿਚਾਰੀਐ ।
ਚਾਰ ਘਰੀ ਦਿਨ ਰਹੇ ਕੀਰਤਪੁਰ ਮੈ ਭਯੋ,
ਬਛਰਾ ਜਿਵਾਵਣੇ ਨਮਿੱਤ, ਆਯੁ ਸਾਰੀਐ : ੭
ਚੌਵੀ ਸਾਲ ਖਟ ਮਾਸ ਕਛੁ ਦਿਨ ਘਾਟ ਅਰੁ
ਸੁਧਾਸਰੀ ਪ੍ਰਨਾਲੀ ਅਹਿ ਇਹੁ ਗਾਨੀਐ !
ਸੰਮਤ ਸਾਹਿਬ ਛੀਮੀਂ ਪਾਤਿਸਾਹੀ ਕੋ ਲਿਖਯੋ,

ਅਰੁ ਬਾਬੇ ਜੀ ਕੀ ਥਿਤਿ ਦਸਮੀ ਹੈ ਸੋ ਪ੍ਰਮਾਨੀਐ ।
ਸਾਹਿਬਾਂ ਕੀ ਪੰਚਮੀ ਹੈ ਥਿਤ ਇਹੁ ਸੁਧ ਨਹੀਂ
ਅਰੁ ਦੂਸਰੀ ਹੂੰ ਪਰਨਾਲੀ ਮੈ ਪਛਾਨੀਐ;
ਬਾਬੇ ਕੇ ਸਵਾਰੇ ਹੂੰ ਕੋ ਸੰਮਤ ਸੋਲਾਂ ਸੈ ਲਖ
ਬਾਨਵੇਂ ਅਸੂ ਕੀ ਦਸਮੀ ਹੂ ਲਿਖਯੋ ਭਾਨੀਐ ॥ ੮*
ਬਾਬੇ ਕੇ ਬਿਵਾਹ ਕੋ ਸੰਮਤ ਸੋਲਾਂ ਸੈ ਅਠੱਤ੍ਰ
ਸਾਵਣ ਕੀ ਨੌਮੀ, ਨਾਮ ਹੂੰ ਨਿਹਾਲ ਕੌਰ ਹੈ ।
ਰਾਮੇ ਖੱਤ੍ਰੀ ਔਰੁ ਸੁਖਦੇਵੀ ਕੀ ਸੁਤਾ ਕੇ ਸਾਥ,
ਭਯੋ ਕਰਤਾਰ ਪੁਰੇ ਬਯਾਹੁ, ਕਰੀ ਗੌਰ ਹੈ ।
ਦੂਸਰਾ ਅਨੰਤੀ ਨਾਮ, ਤੀਸਰੋ ਕਰਮ ਭਰੀ
ਸੁਧਾਸਰੀ ਪਰਨਾਲੀ ਬਿਖੇ ਸਿਰਮੌਰ ਹੈ ।
ਬਾਬੇ ਕੇ ਦੋ ਸੁਤ ਹੂੰ, ਪ੍ਰਥਮ ਪੁੱਤ੍ਰ ਧੀਰਮੱਲ,
ਸੰਮਤ ਹੂੰ ਸੋਲਾਂ ਸੈ ਚੌਰਾਸੀ ਕਹੈ ਤੌਰ ਹੈ ॥ ੯
ਮਾਘ ਕੀ ਤ੍ਰਯੋਦਸ ਮੈ ਸੰਮਤ ਹੂ ਸੋਲਾਂ ਸੈ
ਤ੍ਰਿਆਸੀ, ਕਰਤਾਰਪੁਰ ਜਾਯੋ; ਦੂਜੋ ਗਾਯੋ ਹੈ :
ਦੂਸਰਾ ਮਹਲ ਬਾਬੇ ਜੀ ਕਾ ਦਯਾਦੇਈ ਨਾਮ;
ਰਿਖਰਾਵਾਂ ਖੱਤ੍ਰੀਆਂ ਕੀ ਪੁੱਤ੍ਰੀ ਥੀ, ਲਖਾਯੋ ਹੈ ।
ਸਾਹਿਬ ਸਲਾਹਿ ਬਿਨਾ ਬਾਬੇ ਜੀ ਨੇ ਡੋਲਾ ਲੀਓ,
ਸੰਮਤ ਸੋਲਾਂ ਸੈ ਤ੍ਰਿਯਾਸੀ ਬਿਖੈ ਇਹੁ ਗਾਯੋ ਹੈ ।
ਬਾਬੇ ਕੇ ਮਹਲ ਦੋਇ ਸੁਧਾਸਰੀ ਪਰਣਾਲੀ ਬਿਖੈ
ਗੁਰੂ ਹਰਿਰਾਇ ਜਨਮ ਜਨਾਯੋ ਹੈ : ੧੦
ਦਯਾਦੇਈ ਤੇ ਜਨਮ ਲਿਖਯੋ ਹੈ, ਔ ਦੂਸਰੀ
ਸੋ ਪਰਨਾਲੀ ਮੈ ਨਿਹਾਲ ਕੌਰ ਤੇ ਬਿਚਾਰੀਐ ।
ਬਾਬੇ ਗੁਰਦਿਤੇ ਜੀ ਕੋ ਦੂਜੇ ਪੁੱਤ੍ਰ ਔਰ ਜੋ ਹੈ,
ਕੀਰਤ ਨਗਰ ਬਿਖੇ ਜਨਮੇ ਹੂੰ ਧਾਰੀਐ ।
ਇਨ ਕੇ ਜਨਮ ਹੂੰ ਕੋ ਸੰਮਤ ਆਦਿਕ ਜਹਾਂ
ਪਾਤਿਸ਼ਾਹੀ ਲਿਖਾਂਗੇ, ਸੋ ਉਸ ਥਾਂ ਸੁਧਾਰੀਐ ।
ਸ੍ਰੀ ਚੰਦ ਜੀ ਨੇ ਉਦਾਸੀਨ ਹੂੰ ਕੀ ਪਧਿੱਤ ਜੋ
ਬਾਬੇ ਗੁਰਦਿਤੇ ਕੋ ਹੂੰ ਸੌਂਪੀ ਹੈ ਸੁਵਾਰੀਐ ॥ ੧੧

*ਬਾਬਾ ਗੁਰਦਿੱਤਾ ਜੀ ਦੇ ਜੋਤੀ ਜੋਤਿ ਸਮਾਵਣ ਦੀ ਸਹੀ ਤਾਰੀਖ ਚੇਤ੍ਰ ਸ਼ੁਦੀ ੧੦ ਸੰਮਤ ੧੬੯੫ ਬਿ: ਹੈ !

ਭਏ ਚਾਰ ਧੂੰਏ ਬਾਬੇ ਹੂੰ ਤੇ ਤਾਂ ਕੋ ਕਹੋਂ ਨਾਮ,
ਪ੍ਰਥਮ ਪਛਾਨੋ ਅਲਮਸਤ ਜੁ ਨਾਮ ਹੈ ।
ਕਮਲੀਆ ਨਾਮ ਅਸਲੀਆ ਸੋ ਪ੍ਰਥਮ ਜਾਨੋ,
ਪਾਈ ਪਦਵੀ ਹੂੰ ਕਰ ਸੇਵਾ ਸੁਖ ਧਾਮ ਹੈ ।
ਬਾਲੂਹਸਨੋ ਥੋ ਦੂਜੋ ਛੀਵੀਂ ਪਾਤਿਸਾਹਿ ਹੂੰ ਕੋ
ਘੋੜੇ ਕੀ ਦਰਬ ਬਿਨੁ ਸੇਵਾ ਕਰੈ ਕਾਮ ਹੈ ।
ਹਸਮੁਖ ਰੁਖ ਦੇਖ ਬਾਲੂ ਤੇ ਖਿਤਾਬ ਦੀਓ,
ਬਾਲੂ ਹਸਨਾ ਜੋ ਨਾਮ ਜਾਨਤ ਤਮਾਮ ਹੈ ॥ ੧੨
ਧੂੰਏ ਕੀ ਬਖ਼ਸ਼ ਪਾਈ ਤੀਜ਼ੇ ਫੂਲ, ਚੌਥੇ ਗੋਂਦ
ਜਿਨ ਕੇ ਫਕੀਰ ਧੀਰਸ਼ਾਹੋਂ ਕੇ ਕਹਾਵਤੇ ।
ਸਾਹਬ ਹੂੰ ਜਾਦਾ ਦੂਜੋ ਛੀਵੀਂ ਪਾਤਿਸਾਹੀ ਜੀ ਕੇ,
ਸੂਰਜਮ੍ਰਿਗਿੰਦ ਸੁਤ ਸੂਰਜ ਸੇ ਗਾਵਤੇ ।
ਮਾਤਾ ਮਰਵਾਹੀ ਹੀਂ ਤੇ ਜਾਏ ਕਰਤਾਰ ਪੁਰੇ,
ਸੋਲਾਂ ਸੈ ਚੌਹੱਤ੍ਰਾ ਹੂੰ ਸੰਮਤ ਬਤਾਵਤੇ ।
ਕਾਤਿਕ ਕੀ ਬੀਸ-ਤਿੰਨ, ਰੋਹਣੀ ਕੇ ਤੀਜੇ ਪਗ
ਬਿਖੇ, ਦੂਜੀ ਠੌਰ ਔਰੁ ਸੰਮਤ ਸੁਨਾਵਤੇ ॥ ੧੩
ਸੋਲਾਂ ਸੈ ਪੰਝੱਤ੍ਰ ਕਹੀ, ਦੇਖੀ ਹਾੜ ਤੀਸਵੀਂ ਭੀ
ਭਿਖਜਾ ਜਾਤਿ ਖਤ੍ਰੀ ਕੇ ਬਜਾਹੇ ਕਰਤਾਰਪੁਰ ।
ਸੋਲਾਂ ਸੈ ਛਜਾਸੀ ਸੰਮਤ ਬਿਸਾਖ ਹੂੰ ਕੀ
ਬੀਸ ਪਰ ਸਾਤ ਪ੍ਰੇਮਚੰਦ ਹੂੰ ਸਿਲੀ ਕੇ ਘਰ ।
ਆਨੰਦ ਪੁਰੀਏ ਸੋਢੀ ਇਨ ਕੀ ਸੰਤਾਨ ਸਭ
ਸੂਰਜਮ੍ਰਿਗਿੰਦ ਨਾਮ ਦੀਪਚੰਦ ਚਿਤ ਧਰ ।
ਤੀਜੋ ਸੁਤ ਅਣੀਰਾਇ ਮਹਲ ਦਮੋਦਰੀ ਤੇ
ਸੋਲਾਂ ਸੌ ਪੰਝੱਤ੍ਰਾ ਹੂੰ ਸੰਮਤ ਹੀ ਧਾਰ ਉਰ ॥ ੧੪
ਮੱਘਰ ਕੀ ਸੋਲ੍ਹਵੀਂ ਵਿਸਾਖਾ ਹੂੰ ਨਿਛੱਤ੍ਰ ਚਾਰ
ਘੜੀ ਦਿਵਸ ਹੂੰ ਰਹੇ, ਭੇ ਬਿਵਾਹੁ ਜਾਨੀਐ ।
ਸੋਲਾਂ ਸੈ ਚੌਰਾਸੀਆ ਸੰਮਤ, ਕੁਮਰੋਾਵਾਂ ਖੱਤ੍ਰੀ
ਤਿਨਕੇ ਸਦਨ ਮੈ ਬਜਾਹੁ ਕੋ ਪਛਾਨੀਐ ।
ਮਾਤਾ ਮਰਵਾਹੀ ਕੇ ਉਦਰ ਤੇ ਅਟਲਰਾਇ
ਸਾਹਿਬ ਹੂੰ ਜਾਦਾ ਚੌਥੋ, ਸੰਮਤ ਪ੍ਰਮਾਨੀਐ ।
ਸੋਲਾਂ ਸੌ ਸਤੱਤ੍ਰਾ, ਕਤਿਕ ਕੀ ਪੂਰਨਮਾਸੀ,

ਬੁਧਵਾਰ ਬਾਈਵਾਂ ਪ੍ਰਵਿਸ਼੍ਾ ਭਲੇ ਗਾਨੀਐ ॥ ੧੫
ਸਾਤ ਘੜੀ ਰਾਤ ਰਹੇ ਅਨੁਰਾਧਾ ਥੋ ਨਿਛੱਤ੍ਰ
ਸ੍ਰੀ ਹਰਿਗੋਬਿੰਦਪੁਰੇ ਮਾਹਿ ਸੋ ਭਨੀਜੀਐ ।
ਅੱਸੂ ਦਸਮੀ ਕੀ ਵਦੀ, ਸੋਲਾਂ ਸੈ ਪਚਾਸੀਆ ਸੋ
ਸੰਮਤ, ਪ੍ਰਵਿਸ਼੍ਾ ਨੌਮਾ, ਆਗੇ ਸੋ ਸੁਨੀਜੀਐ,
ਸਿੱਖ-ਸੁਤ ਪ੍ਰਾਣ-ਦਾਨ ਦੇਣੇ ਮਿਸ, ਸਾਤ ਸਾਲ
ਦਸ ਮਾਸ ਦਸ ਦਿਨ ਕੀ ਉਮਰ ਲਖੀਜੀਐ ।
ਰਾਮਦਾਸ ਗੁਰੁ ਪੁਰ ਬਿਖੈ ਕੌਲਸਰ ਪਰ
ਸੰਸਕਾਰ ਕੀਆ, ਆਗੇ ਸ੍ਰਵਨ ਕਰੀਜੀਐ ॥ ੧੬
ਪਾਂਚਮੇ ਸਾਹਿਬਜ਼ਾਦੇ ਨਾਨਕੀ ਕੇ ਉਦਰ ਤੇਂ,
ਤੇਗ ਹੂੰ ਬਹਾਦੁਰ ਜੁ ਨਾਮ ਬਲਧਾਮ ਹੈ ।
ਰਾਮਦਾਸਪੁਰ ਬਿਖੈ, ਇਨਕਾ ਸੰਮਤ ਆਦਿ
ਨਿਰਨਾ ਕੈ ਸਭ ਜਹਾਂ ਲਿਖੈਂ ਅਭਿਰਾਮ ਹੈ।
ਛੀਵੀਂ ਸੁਤਾ ਬੀਬੀ ਵੀਰੋ, ਉਦਰ ਦਮੋਦਰੀ ਤੇਂ,
ਸੰਮਤ ਹੂੰ ਸੋਲਾਂ ਸੈ ਤ੍ਰਿਹੱਤ੍ਰਾ ਲਲਾਮ ਹੈ।
ਸਾਵਣ ਕਾ ਗਜਾਰੁਵਾਂ ਪ੍ਰਵਿਸ਼੍ਾ ਕ੍ਰਿਤਿਕਾ ਨਿਛੱਤ੍ਰ,
ਬਿਰਖ ਲਗਨ ਸੁਭ ਸਗਨ ਤਮਾਮ ਹੈ॥ ੧੭
ਏਕ ਜਾਮ ਰਾਤ ਰਹੀ ਜਾਈ, ਮਾਲਵੇਂ ਕੀ ਵਾਸੀ
ਜਾਤ ਖੋਸਲੇ ਧਰਮਚੰਦ ਖੱਤ੍ਰੀ ਧਾਰੀਐ ।
ਤਾਂਕਾ ਸੁਤ ਸਾਧੂਰਾਮ ਨਾਮ ਸਾਤ ਸਾਲ ਆਯੁ
ਬਿਖੈ, ਬਯਾਹਣੇ ਕੋ ਆਯੋ ਸੰਮਤ ਬਿਚਾਰੀਐ :
ਸੋਲਾਂ ਸੈ ਉਨੁੱਤ੍ਰ* ਹੈ, ਜੇਠ ਕੀ ਛਬੀਸਵੀਂ ਹੂੰ,
ਸੁਧਾਸਰ ਸਾਰੀ ਹੂੰ ਸਮਗ੍ਰੀ ਸੁਧਾਰੀਐ,
ਤੁਰਕਾਂ ਕੀ ਫੌਜ ਲਯਾਇ ਕਰ ਸਮਗਰੀ ਛੋਡ
ਸੁਧਾਸਰ ਤੇ ਝਬਾਲ ਸਾਤ ਕੋਸ ਭਾਰੀਐ, ੧੮
ਜਾਇਕੈ ਝਬਾਲ ਮੈਂ ਬਯਾਹੁ ਕੀਓ ਸੰਮਤ
ਸੋਲਾਂ ਸੈ ਤ੍ਰੈਠ ਹਾੜ੍ਹ ਵਦੀ ਏਕਮ ਨਿਹਾਰੀਐ
ਪਾਤਿਸ਼ਾਹੀ ਪੰਚਮੀ ਕੇ ਸਾਹਿਬ ਸਵਾਰੇ ਹੂੰ ਕੇ
ਤੇਰੁਵੇਂ ਦਿਵਸ ਦਸਤਾਰ ਬਾਧੀ ਭਾਰੀਐ।

*ਅਗਾੜੀ ਛੰਦ ੨੧ ਵਿਚ 'ਉਨਾਸੀ' ਲਿਖਿਆ ਹੈ।

ਟੀਕੋ ਦੀਓ ਬੁਢੇ ਰਮਦਾਸ ਨੇ ਵਖਤ ਉਸ
ਉਮਰ *ਬਰਖ ਗਯਾਰਾਂ ਹੂੰ ਕੀ ਸੋ ਬਿਚਾਰੀਐ,
ਸੋਲਾਂ ਸੈ ਤਿਰਵਿੰਜਾ ਜੌਪੈ ਜਨਮ ਸੰਮਤ ਰਾਖੈਂ.
ਦਸ ਸਾਲ ਹੂੰ ਕੀ, ਤੌ ਪੈ ਆਵਖਾ ਪੁਕਾਰੀਐ॥ ੧੯
ਪਾਂਚਮੀ ਅਸਾੜ੍ਹ ਕੀ, ਸੰਮਤ ਸੋਲਾਂ ਸੈ ਤ੍ਰੇਠ,
ਭਲੀ ਭਾਂਤਿ ਨੀਵ ਰਾਖੀ ਬੂੰਗੇ ਹੂੰ ਅਕਾਲ ਕੀ।
ਹਾੜ੍ਹ ਸੁਦੀ ਦਸ ਐਤਵਾਰ, ਛੱਬੀਵਾਂ ਪ੍ਰਵਿਸਟਾ
ਹਾੜ ਹੂੰ ਕਾ ਟੀਕਾ ਕਰ ਬੈਠੇ ਹੈਂ ਰਸਾਲ ਕੀ।
ਤਖਤ ਅਕਾਲ ਬੂੰਗੇ ਉਪਰ ਬਿਰਾਜੇ ਬੜੀ
ਚੌਕੀ ਕੇ ਅਰੰਭ ਹੂੰ ਨਿਮਾਣੀ ਦਿਨ ਚਾਲ ਕੀ।
ਤੀਨ ਜੁੱਧ ਉੱਧ ਕਰੇ, ਪ੍ਰਥਮ ਸੁ ਜੁੱਧ ਸੁਨੋ,
ਬੀਬੀ ਬੀਰੋ ਕੇ ਬਯਾਹ ਨਿਕਟ ਉਤਾਲ ਕੀ॥ ੨੦
ਰਾਮਦਾਸਪੁਰ ਤੇ ਨਿਕਲਤੇ ਮੁਗਲਖਾਂ* ਸੋਂ,
ਨਾਮ ਹੂੰ ਮਲੇਛ, ਤਾ ਨੇ ਭਾਰੀ ਕੀਨੋ ਜੁੱਧ ਹੈ।
ਸਪਤ ਸਹਸ ਸੈਨਾ ਸੰਜੁਤ, ਸੰਮਤ ਸੋਲਾਂ
ਸੈ ਹੂੰ ਸੋ ਉਨਾਸੀ ਹਾੜ ਚੌਧੈਂ ਮਾਰਯੋ ਕ੍ਰੁੱਧ ਹੈ†।
ਸੁਧਾਸਰ ਹੂੰ ਤੇ ਫੌਜਾਂ ਪਾਛੇ ਕਰਤਾਰ ਪੁਰੇ ਗਈ,
ਜਾ ਲੜਾਈ ਭਈ, ਕੌਲਾਂ ਨਾਮ ਸੁਧ ਹੈ।
ਕੌਲਾਂ ਜੀ ਕੇ ਆਵਣੇ ਹੂੰ ਕਰਕੈ ਭਯੋ ਹੈ ਦੂਜੋ
ਜੁੱਧ ਬਿਖੈ ਪਾਂਇਦੇ ਖਾਂ ਮਾਰਿਓ ਜੋ ਉੱਧ ਹੈ॥ ੨੧
ਸਪਤ ਹਜ਼ਾਰ ਹੂੰ ਮਲੇਛ ਕੇ ਸਮੇਤ ਮਾਰਯੋ,

---

*ਮੁਗ਼ਲ ਖਾਂ, ਜ਼ੈਨ ਖਾਂ ਕੋਕਾ (ਅਕਬਰ ਬਾਦਸ਼ਾਹ) ਦਾ ਪੁੱਤ੍ਰ ਸੀ। ਢਾਈ ਹਜ਼ਾਰੀ, ਦੋ ਹਜ਼ਾਰ ਸਵਾਰ ਮਨਸਬ ਤੱਕ ਪੁੱਜਕੇ ਸੂਬਾ ਠੱਟਾ (ਸਿੰਧ) ਦਾ ਸੂਬੇਦਾਰ ਬਣਿਆਂ ਤੇ ੧੫ ਕੱਤਿਕ ੧੭੦੭ ਨੂੰ ੧੫੦੦੦) ਸਾਲਾਨਾ ਗੁਜ਼ਾਰਾ ਲੈ ਕੇ ਉਤਾਰੂ ਹੋ ਗਿਆ।

†ਛੇਵੇਂ ਪਾਤਿਸ਼ਾਹ ਨਾਲ ਛੇੜਖਾਨੀ ਸ਼ਾਹਜਹਾਨ ਦੇ ਸਮੇਂ ਸ਼ੁਰੂ ਹੋਈ ਹੈ, ਜੋ ੨੫ ਮਾਘ ੧੬੮੪ ਨੂੰ ਤਖਤ ਬੈਠਾ ਸੀ। ਜੇ ਸ਼ਾਹਜਹਾਨ ਦੇ ਬਾਜ ਫੜਨ ਕਾਰਣ ਇਹ ਜੰਗ ਹੋਇਆ, ਤਾਂ ਸੰਮਤ ੧੬੯੦ ਚੇਤ੍ਰ ੨੩ ਤੋਂ ਪਹਿਲੋਂ ਕਿਸੇ ਤਰਾਂ ਨਹੀਂ ਹੋ ਸਕਦਾ।

੪੨.
ਸੋਲਾਂ ਸੌ ਇਕਾਸੀਆ* ਸੋ ਸੰਮਤ ਸੁਨਾਯੋ ਹੈ ।
ਸੰਮਤ ਮੈਂ ਹੋਯੋ ਘਮਸਾਨ ਕਰਤਾਰ ਪੁਰੇ,
ਸਾਹਿਬ ਔ ਚਲੇ ਗਏ ਮਾਲਵੇ ਮੈ ਭਾਯੋ ਹੈ ।
ਜਬ ਬਿਧੀਚੰਦ ਤੇ ਸੁ ਘੋੜੇ ਮੰਗਵਾਏ ਤਬ
ਲਲਾ†, ਕੰਮਰ‡ ਬਾਈ ਹੂੰ ਹਜ਼ਾਰ ਸੈਨਾ ਲਯਾਯੋ ਹੈ ।
ਦਿੱਲੀ ਵਾਲੋਂ ਕੇ ਸੁ ਭੇਜੇ ਆਏ, ਮਾਲਵੇ ਮਰ੍ਹਾਜ
ਕੇ ਕਿਨਾਰੇ ਲਹਰੇ ਮੈ ਜੁੱਧ ਭੇ ਹਨਾਯੋ ਹੈ ॥ ੨੨
ਕਬਿੱਤੁ । ਮਾਰੇ ਸਭ ਭਾਰੇ ਹਾਰੇ ਪੀਨ ਪਾਪ ਕੀਨ ਚੀਨ
ਬਲਕੇ ਗਰਾਰੇ ਜੇ ਮਲੇਛ ਸੇ ਸੰਘਾਰੇ ਹੈਂ ।
ਐਸੇ ਵੇ ਪਛਾਰੇ ਜਿਮ ਪੌਨਪੂਤ ਡਾਰੇ ਦ੍ਰਮ
ਕੋਪ ਕੇ ਕਰਾਰੇ ਬਲਵਾਰੇ ਭਏ ਖਾਰੇ ਹੈਂ ।
ਟੂਟੀ ਤਲਵਾਰੈਂ ਹਥਯਾਰੈਂ ਹੋਇ ਚਮਕਾਰੈਂ
ਪਗ ਨ ਪ੍ਰਹਾਰੈਂ ਪੇਖੇ ਲੰਕ ਲਚਕਾਰੇ ਹੈਂ ।
ਸ੍ਰੀ ਹਰਿਗੁਬਿੰਦ ਗੁਰੂ ਮਾਰੇ ਸਾਰੇ ਤੇਊ ਤਾਰੇ
ਚਰਨ ਸਰੋਜ ਬਸੈਂ ਉਰ ਮੋ ਤਿਹਾਰੇ ਹੈਂ ॥ ੨੩
ਕਬਿੱਤ । ਮਾਘ ਮਾਸ ਸੋਲ੍ਹਵੀਂ ਸੰਮਤ ਸੋਲਾਂ ਸੈ ਅਠਾਸੀ
ਤਹਾਂ ਠੌਰ ਗੁਰੂਸਰ ਕਰ ਜਨ ਆਵਤੇ.
ਉਪਰੰਤ ਸਾਹਿਬ ਪਹਾੜ ਕੋ ਗਏ ਹੈਂ ਚਲ,
ਨਾਮ ਹੈ ਕੀਰਤਪੁਰ ਜਾ ਬਸਾਯੋ ਸਾਵਤੇ ।
ਮਹਲਾਂ ਕੇ ਸੰਗ ਬਾਬੇ ਗੁਰਦਿਤੇ ਕੋ ਪਹਾੜ ਓਰੇ,
ਭੇਜ ਦੀਆ ਕੀਆ ਬੇਦ ਪੈ ਬਤਾਵਤੇ ।
ਸੋਲਾਂ ਸੈ ਛਯਾਸੀਆ ਸੰਮਤ ਹਾੜ੍ਹ ਦੂਸਰੀ ਥੀ,

*ਜੰਗ ਕਰਤਾਰਪੁਰ ਜੋ ਆਖਰੀ ਸੀ ਉਸ ਵਿਚ ਪੈਂਦੇ ਖਾਂ ਮੋਇਆ ਹੈ । (ਦਬਿਸਤਾਨਿ ਮਜ਼ਾਹਿਬ ਪੰਨਾ ੨੩੫)

†ਇਸ ਦਾ ਅਸਲ ਨਾਮ ਖਲੀਲੁੱਲਾਹ ਬੇਗ ਸੀ । ਪਹਿਲੋਂ ਆਸਫ ਖਾਂ ਖਾਨਖਾਨਾਂ ਸੂਬੇਦਾਰ-ਪੰਜਾਬ ਦਾ ਨੌਕਰ ਸੀ । ਘੋੜੇ ਇਸੇ ਨੇ ਖੋਹੇ ਸਨ । ਪਰ ਇਹ ੧੯ ਮਘਰ ੧੭੦੨ ਨੂੰ ਭੀ ਗੋਰਬੰਦ (ਸੂਬਾ ਕਾਬਲ) ਦਾ ਥਾਣੇਦਾਰ ਸੀ ! ਛੇਵੇਂ ਪਾਤਸ਼ਾਹ ਚੇਤ੍ਰ ੧੭੦੦ ਵਿਚ ਜੋਤੀ ਜੋਤਿ ਸਮਾ ਗਏ ਸਨ ।

‡ਕੁਮਰ ਬੇਗ ਗੀਲਾਨੀ ਪੰਜ ਸਦੀ ਡੇਢ ਸੌ ਸਵਾਰ ਦਾ ਮਨਸਬ-ਦਾਰ ਸੀ, ਇਸ ਦੇ ਹਾਲਾਤਿ ਜ਼ਿੰਦਗੀ ਨਹੀਂ ਲੱਭੇ !

ਬਾਬੇ ਕਰਤਾਰ ਪੁਰ ਨੀਵ ਰਾਖੀ ਗਾਵਤੇ* ॥ ੨੪
ਚੌਥੇ ਜੁੱਧ ਉੱਧ ਜੋ ਰਹੀਲੇ ਗ੍ਰਾਮ ਹੂੰ ਕੋ ਕਹੋਂ
ਯਾ ਕੀ ਵਾਰ ਨਹੀਂ ਯਾਤੇ ਪਰੈ ਨਿਸਚੈ ਨਹੀਂ।
ਲਿਖਯੋ ਸੁਧਾਸਰੀ ਪਰਨਾਲੀ ਮੈ ਪਿਹੋਏ ਹੂੰ ਤੇ
ਪਾਤਿਸਾਹੀ ਪਾਂਚਵੀ ਕੇ ਕ੍ਰਿਯਾ ਕੀ ਕਥਾ ਕਹੀ।
ਨਾਰਾਯਣੀ ਬਲੀ ਕ੍ਰਿਯਾ ਕਰਵਾਈ ਸਾਹਿਬ ਕੀ
ਫਿਰਤੇ ਦੁਆਬੇ ਮੈ ਰਹੀਲੇ ਮੁਲ ਦੈ ਲਹੀ।
ਬਾਬੇ ਬੁੱਢੇ ਰਮਦਾਸ, ਪੁਰ ਕੋ ਬਸਾਯੋ ਨਾਮ
ਰਾਖਯੋ ਗੁਬਿੰਦਪੁਰਾ ਐਸੇ ਜਾਨੀਐ ਸਹੀ ॥ ੨੫
ਜੋਊ ਠੌਰ ਪਾਛੇ ਕਹੀ ਚੰਦੂ ਕੀ ਜਗੀਰ ਮੈ ਥੀ
ਜਬ ਦਿਲੀ ਵਾਲੋਂ ਕੋ ਰੋਬਰੋ ਉਸਕੋਂ ਕੀਆ।
ਪਾਤਿਸ਼ਾਹੀ ਪਾਂਚਵੀਂ ਕਾ ਬਦਲਾ ਲੀਆ ਸੋ ਤਬ
ਗੁਰਾਂ ਪਾਸ ਠੌਰ ਆਈ ਢਾਬ ਨ੍ਹਾਵਨੋ ਕੀਆ।
ਮਹਲਾਂ ਕੇ ਔ ਚਲਾਣੇ ਇਸ ਰੀਤ: ਸੰਮਤ ਥੋ
ਸੋਲਾਂ ਸੈ ਉਨਾਸੀ, ਹਾੜ ਪ੍ਰਥਮ ਪਛਾਨੀਆ।
ਕੌਲਾਂ ਕੋ ਚਲਾਣੋ ਕਰਤਾਰ ਪੁਰੇ ਭਯੋ,
ਦਿਨ ਆਠ ਪਹਲੇ ਉਧਰ ਭੇਜਨੋ ਕੀਆ ਦੀਆ ॥ ੨੬
ਇਕ ਸਾਲ ਕਈ ਦਿਨ ਜਾਣੇ ਤੇ ਸਮਾਈ ਪਾਛੇ
ਮਾਲਵੇ ਡਰੌਲੀ ਬਿਖੈ ਬਹੁਰੋਂ ਦਮੋਦਰੀ।
ਸੋਲਾਂ ਸੈ ਅਠਾਸੀ ਜਾਨੋਂ ਸੰਮਤ ਸਾਵਣ ਸੁਦੀ
ਬਾਰਾਂ ਬੁਧਵਾਰ ਦਿਨ ਕੋ ਸਮਾਵਨੀ ਕਰੀ।
ਉਪਰੰਤ ਸੰਮਤ ਸੋਲਾਂ ਸੈ ਨੱਬੇ ਤਿੰਨ ਹਾੜ,
ਮਾਵਸ ਪ੍ਰਵਿਸਟਾ ਗਜਾਜਾਂ ਰੈਨ ਰਹੇ ਦੋ ਘਰੀ।
ਕੀਰਤਨਗਰ ਮਾਹਿ ਮਹਾਂਦੇਵੀ ਮਰਵਾਹੀ
ਕਰਕੇ ਪ੍ਰਸਿਧ, ਵਾਹਿ ਕੀ ਸਮਾਵਨੀ ਰਰੀ ॥ ੨੭
ਅਰੁ ਨਾਨਕੀ ਜੀ ਸਾਹਿਬਾਂ ਤੇ ਜੋ ਸਮਾਈ ਪਾਛੇ
ਮਹਲ ਸਮਾਣੇ ਕੀ ਹੂ ਰੀਤਿ ਸੋ ਸੁਨਾਈ ਹੈ।

---

*ਕਰਤਾਰ ਪਰ, ਸ੍ਰੀ ਗੁਰੂ ਅਰਜੁਨ ਦੇਵ ਨੇ ਸੰਮਤ ੧੬੫੦ ਬਿ: ਵਿਚ ਵਸਾਇਆ ਸੀ। ਕਵੀ ਜੀ ਇਸੇ ਪ੍ਰਕਰਣ ਦੇ, ੨੧,੨੨ ਛੰਦ ਵਿਚ ਅੰਮ੍ਰਿਤਸਰ ਜੁੱਧ ਤੋਂ ਪਹਿਲਾਂ ਵਸਿਆ ਮੰਨਦੇ ਹਨ, ਜੋ ੧੬੭੯ ਵਿੱਚ ਹੋਇਆ ਦੱਸ ਰਹੇ ਹਨ।

ਛੀਵੀਂ ਪਾਤਿਸ਼ਾਹੀ ਕੇ ਸਵਾਰੇ ਤੇ ਪ੍ਰਥਮ ਸਾਲ
ਤੀਨ, ਗੁਰਆਈ ਈਕੇ ਨੀਕੇ ਜੀਕੇਂ ਭਾਈ ਹੈ।
ਹਰਿਰਾਇ ਜੀਕੇਂ ਟੀਕੋ ਨੀਕੋ ਕੀਨੋ ਮਨ ਚੀਨੋ
ਸੈਂਤੀ ਸਾਲ ਦਸ ਮਾਸ ਦਿਨ ਏਕ ਗਾਈ ਹੈ.
ਸੰਪ੍ਰਦਾ ਪ੍ਰਬ੍ਰਿਤ ਕਰ ਪਾਤਿਸ਼ਾਹੀ ਅੰਤ ਕੋਂ ਸੋ
ਦੇਸ ਹੂੰ ਕਲੂਰ, ਪੁਰਕੀਰਤ ਮੈ ਛਾਈ ਹੈ ॥ ੨੮
ਸਤੁਦ੍ਰਵ ਤਟ ਮੈ ਬਿਰਾਜੇ ਦਿਨ ਪਾਂਚ
ਆਵਖਾ ਸੁਨਾਵੇਂ ਸਾਰੀ ਸਾਹਿਬ ਸਰੀਰ ਕੀ,
ਅਠਤਾਲੀ ਸਾਲ ਨਵ ਮਾਸ ਦੋਇ ਦਿਨ ਕੀ ਥੀ
ਸੰਮਤ ਸਤ੍ਹਾਰਾਂ ਸੈਂ ਹੂੰ ਸੋਭਾ ਸ੍ਵੇਤ ਖੀਰ ਕੀ।
ਚੇਤ ਸੁਦੀ ਪਾਂਚ ਸੁਕ੍ਰਵਾਰ ਨਵ ਘੰਰੀ ਰੈਨ
ਗਏ, ਜੋਤੀ ਜੋਤਿ ਕੋ ਸਮਾਣ ਭਯੋ ਭੀਰ ਕੀ,
ਸੰਮਤ ਸੋਲਾਂ ਸੌ ਨੱਬੇ ਪਾਂਚ,* ਚੇਤ ਸੁਦੀ ਦਸ ਕਹੀਂ
ਲਿਖੀ, ਸੋ ਅਸੁੱਧ ਕਹੈਂ ਸੋ ਗੰਭੀਰ ਕੀ ॥ ੨੯
ਇਹੁ ਦਿਨ ਬਾਬੇ ਗੁਰਦਿਤੇ ਕੇ ਚਲਾਣੇ ਕੋ ਹੈ,
ਸਪਤਮੀ ਸਾਹਿਬ ਕੀ ਕਥਾ ਸੋ ਸੁਨਾਇ ਹੈ,
ਚਰਨਨ ਚਿਤ ਚਾਹਿ ਲਾਇ ਅਘ ਘਾਇ ਜਾਇ
ਭਵ ਕੋ ਭੁਲਾਇ ਪਾਪ ਪ੍ਰਬਲ ਪਰਾਇ ਹੈ।
ਕਹਤ ਗੁਲਾਬ ਸਿੰਘ ਨਾਹਿ ਅਲਸਾਇ ਭੌਂਧੂ
ਭੋਗਨ ਭਗਾਇ ਰਾਇ ਮਨ ਕੋ ਸਿਖਾਇ ਹੈ।
ਗੁਰੂ ਹਰਿਰਾਇ ਜੀ ਕੇ ਚਰਨ ਸਰੋਜਨ ਮੈ
ਮਮਤਾ ਟਰਾਇ ਮਨ ਮਧੁਕਰ ਬਸਾਇ ਹੈ ॥ ੩੦

ਦੋਹਰਾ। ਸਾਹਿਬ ਹਰਿਗੋਬਿੰਦ ਕੀ, ਕਥਾ ਕਹੀ ਸੁਭਦਾਨ।
ਸਾਹਿਬ ਗੁਰੂ ਹਰਿਰਾਇ ਕੀ, ਆਗੇ ਕਹਤ ਸੁਜਾਨ ॥੩੧

ਇਤਿ ਸ੍ਰੀ ਗੁਰ-ਪ੍ਰਣਾਲਿਕਾਯਾਂ ਕ੍ਰਿਤ ਕਵਿ ਗੁਲਾਬ ਸਿੰਘ ਬਿਰਚਤੇ ਛੀਵੀਂ ਪਾਤਿਸ਼ਾਹੀ ਜੀ ਕੀ ਆਦਿ ਉਤਿਪਤੀ ਕਥਨੰ ਨਾਮ ਖਟਵੇਂ ਪ੍ਰਕਰਣ ਸਮਾਪਤੰ ੬॥ ਸੁਭਮਸਤੁ ॥

---

*ਸਹੀ ਤਾਰੀਖ ੬ ਚੇਤ੍ਰ ਸੰਮਤ ੧੭੦੦, ਮਲ ਦੇ ਚੇਤ੍ਰ ਦੀ ਸ਼ੁਦੀ ੫, ਸੰਮਤ ੧੭੦੧ ਬਿ: ਐਤਵਾਰ ਹੈ । 'ਦਬਿਸਤਾਨਿ ਮਜ਼ਾਹਬ' ਅਨੁਸਾਰ ਭੀ ੪ ਮੁਹੱਰਮ ਐਤਵਾਰ ਦੀ ਰਾਤਿ ਇਸੇ ਸਾਲ ਦਰੁਸਤ ਬਹਿੰਦੀ ਹੈ ॥

ਤ੍ਰਿਭੰਗੀ ਛੰਦ। ਪਵਿ ਪੱਬਨ ਪੱਟਤ, ਤਜੋਂ ਅਘ ਕੱਟਿਤ
ਅਘੁ ਲਘੁ ਲੱਟਤਿ, ਅਸਿ ਗਾਈ।
ਜਯੋਂ ਤੋਇ ਤਰੰਗਨ. ਤਯੋਂ ਦੁਖ ਭੰਗਨ,
ਸੋਭਤ ਅੰਗਨ ਜਸ ਛਾਈ।
ਬਿਧਿ ਬੇਦਨ ਭਾਸ਼ਨ ਸੂਤੈ ਪ੍ਰਕਾਸ਼ਨ,
ਸੁਖ ਦੈ ਦਾਸਨ ਦੁਤਿ ਦਾਈ।
ਹਰਿਰਾਇ ਸਹਾਇਕ, ਜਗ ਮੈ ਲਾਇਕ
ਗਾਵਤ ਗਾਇਕ ਮਨ ਭਾਈ ॥ ੧

ਕਬਿੱਤ। ਗੁਰੁ ਹਰਿਗੋਬਿੰਦ ਸੁਭ-ਸੁਤ, ਸੋਢੀ ਕੁਲ
ਬਾਬੇ ਗੁਰਦਿਤੇ ਸੁਤ, ਮਾਤਾ ਹੂੰ ਨਿਹਾਲ ਕੌਰ ਹੈ।
ਤਿਨ ਕੇ ਹਿਯੇ ਤੇ, ਦੂਜੇ ਨਾਮ ਭੀ ਅਨੰਤ ਕੌਰ,
ਕੀਰਤਪੁਰ ਕੇ ਮਾਹਿ ਜਗ-ਸਿਰਮੌਰ ਹੈ।
ਸੋਲਾਂ ਸੈ ਅਠਾਸੀਆ ਸੰਮਤ, ਮਾਘ ਸੁਦੀ ਦੂਜ,
ਮਾਘ ਕਾ ਪ੍ਰਵਿਸਟਾ ਤੇਰਾਂ, ਕਹੋਂ ਅਬ ਔਰ ਹੈ।
ਵੀਰਵਾਰ ਧਾਰ, ਭਰਣੀ ਨਿਛੱਤ੍ਰ ਗਯਾਰਾਂ ਘਰੀ
ਰੈਨ ਗਈ,* ਜਨਮ ਜੁ ਭਯੋ ਤਹਾਂ ਠੌਰ ਹੈ ॥ ੨

ਸੁਧਾਸਰੀ ਪਰਨਾਲੀ ਬਿਖੈ ਦਯਾਦੇਈ ਬਾਬੇ
ਗੁਰਦਿਤੇ ਕੀ ਹੂੰ, ਦੂਜੀ ਮਹਲ ਤੇ ਧਾਰੀਐ।
ਆਠ ਭੇ ਮਹਲ ਬਯਾਹੁ ਪ੍ਰਥਮ ਸੰਮਤ ਸੋਲਾਂ ਸੌ ਹੂੰ
ਨੱਬੇ-ਚਾਰ, ਹਾੜ੍ਹ ਕੀ ਸਤਾਰੈਂ ਧਾਰੀਐ।
ਮਹਲ ਕਿਸ਼ਨਕੌਰ ਆਯੋ, ਕੋਟਕਲਾਵਾਣੀ ਦਾਸੀ,
ਸਾਬ ਆਈ, ਦੂਜੋ ਮਹਲ ਵਿਚਾਰੀਐ
ਚੰਦਕੌਰ, ਤੋਖੀ ਦਾਸੀ ਆਈ, ਸਾਲ ਸੰਮਤ ਹੂੰ
ਸੋਲਾਂ ਸੈ ਪੰਚਾਨਵੇਂ ਮੈ ਭਯੋ ਹੂੰ ਨਿਹਾਰੀਐ ॥ ੩

ਤੀਜੀ ਪ੍ਰੇਮਕੌਰ ਸਾਬ ਦਾਸੀ ਸੋ ਅਨੋਖੀ ਆਈ,
ਸੋਲਾਂ ਸੈ ਸਤਾਨਵੇਂ ਸੰਮਤ ਮੈ ਹੈ ਆਯੋ ਹੈ।

---

*-੧੩ ਮਾਘ ੧੬੮੮ ਨੂੰ ਦਿਨ ਬੁੱਧਵਾਰ ਤੇ ਮਾਘ ਮਹੀਨੇ ਦੀ ਮੱਸਿਆ ਸੀ। ਮਾਘ ਸੁਦੀ ੨ ਦਿਨ ਵੀਰਵਾਰ, ਜੰਤਰੀ ਅਨੁਸਾਰ ਦਰੁਸਤ ਨਹੀਂ। ਅਸਲਚਿ ਜਨਮ ਬਾਬਾ ਗੁਰਦਿੱਤਾ ਜੀ ਦੇ ਚਲਾਣੇਂ ਤੋਂ ਬੱਦ ਸੰਮਤ ਸੋਲਾਂ ਸੌ ਛਿਆਨਵੇਂ ਵਿੱਚ ਹੋਇਆ; ਦੂਜੇ ਮਹਲ ਦਯਾਦੇਈ ਜੀ ਦੀ ਕੁੱਖੋਂ।

ਚੌਥੇ ਹੂੰ ਮਹਲ -ਰਾਮਕੌਰ ਸੇ ਲਡਿਕੀ ਦਾਸੀ,
ਸੰਮਤ ਸਤਾਰਾਂ ਸੌ ਹੂੰ ਪਰ ਇਕ ਗਾਯੋ ਹੈ।
ਕ੍ਰਿਸ਼ਨਕੌਰ, ਸੰਗ ਕੋਟਕਲਾਣੀ ਜੋ ਦਾਸੀ ਆਈ,
ਤਾਕੋ ਨਾਮ ਤਿਰਬੇਨੀ, ਭਲੋ ਜਸ ਛਾਯੋ ਹੈ।
ਚਾਰ ਹੂੰ ਸਵਾਣੀਆਂ ਏ ਚਾਰ ਚੇਰੀ, ਦਯਾਰਾਮ
ਸਿਲੀ ਜਾਤਿ ਖੱਤ੍ਰੀ ਤਾਕੀ ਤੀਨ ਨਾਰੀ ਭਾਯੋ ਹੈ ॥ ੪
ਪ੍ਰਥਮ ਅਨੰਤੀ, ਦੂਜੀ ਜ੍ਵਾਲੀ, ਤੀਜੀ ਗੌਰਜਾ ਹੈ,
ਸੁਤਾ ਦੋ ਅਨੰਤੀ ਕੀ ਕਿਸ਼ਨ ਕੌਰ. ਤੇਖੀ ਹੈ।
ਜ੍ਵਾਲਾ ਕੀ ਦੋ : ਚੰਦ ਕੌਰ ਲੜਿੱਕੀ ਔ ਗੌਰਜਾ ਕੀ
ਤੀਨ : ਪ੍ਰੇਮ ਕੌਰ, ਰਾਮ ਕੌਰ ਔ ਅਨੋਖੀ ਹੈ।
ਸ਼ਹਰ ਅਨੂਪ ਮੈ ਏ ਆਠਵੀਂ ਕਲਾਣੀਕੋਟ
ਮਹਲ ਬਸੈ ਸੋ ਦੀਯੋ ਸਾਹਿਬ ਕੋ ਜੋਖੀ ਹੈ।
ਕੋਟਕਲਾਣੀ ਜੋ ਅਠਵੀਂ, ਚੇਰੀ ਥੀ ਸੋ ਔਰ ਸੁਤਾ
ਉਸ ਕੀ ਪਰੰਤੁ ਬਾਤ ਪਾਛੇ ਪੋਖੀ ਘੋਖੀ ਹੈ ॥ ੫
ਏਕ ਏਕ ਸੁਤਾ ਸਾਥ ਏਕ ਏਕ ਦਾਸੀ ਦਈ,
ਪ੍ਰੇਮ ਪੇਖ ਸਾਹਿਬਾਂ ਨੈ ਅੰਗੀਕਾਰ ਕਰੀ ਹੈ,
ਕੋਟਕਲਾਣੀ ਜੋ ਚੇਰੀ ਚਤੁਰ ਥੀ ਉਪਰੰਤੁ
ਇਸ ਪਰ ਯਾਂ ਤੇ ਦ੍ਰਿਸਟ ਦਯਾ ਕੀ ਸੁ ਧਰੀ ਹੈ।
ਸਾਹਿਬ ਜੋ ਆਤਮ ਅਨੰਦ ਅਪਨੇ ਮੈ ਰਹੈਂ ਮਗਨ
ਸੋ ਏਕ ਰੈਨ ਦੂਧ ਲੇ ਗੇ ਰਰੀ ਹੈ:
"ਮਹਲੋਂ ਕੇ ਪਰ ਪਾਤਸ਼ਾਹੀ ਹੋਵੈ ਦਯਾ ਦ੍ਰਿਸ੍ਟਿ!"
ਯਾ ਤੇ ਸਾਹਿਬਾਂ ਕੇ ਚਿਤ ਪ੍ਰੇਮ ਬਿਨੈ ਅਰੀ ਹੈ ॥ ੬
ਵਾ ਕੇ ਅਭਿਪ੍ਰਾਯ ਸੰਗ ਦਯਾ ਦੂਧ ਪਰ ਕਰ
ਕਹਯੋ : "ਏ ਲੇ ਜਾਵੋ!" ਗਈ ਆਗਜ਼ਾ ਕੋ ਪਾਇ ਕੈ।
ਕਿਸ਼ਨਕੌਰ ਕਹੇ ਬਿਨਾਂ ਬੇਨਤੀ ਕਰੀ ਸੀ, ਯਾਂ ਤੇ
ਕਰ ਤੈਂ ਦੁਗਧ ਆਪ ਪਾਨ ਕੀਓ ਧਾਇ ਕੈ।
ਰਾਮਰਾਇ ਜਾਯੇ ਵਾਂ ਤੇ ਸੰਮਤ ਸਤਾਰਾਂ ਸੌ ਤ੍ਰੈ,
ਚੇਤ ਮਾਸ ਸੋਮਵਾਰ ਕੀਰਤਪੁਰਾਇਕੇ।
ਰਾਮਰਾਇ ਜੀ ਕੇ ਚਾਰ ਮਹਲ ਕੀਰਤਪੁਰ
ਪ੍ਰਥਮ ਪੰਜਾਬਕੌਰ ਸਿਰਮੌਰ ਗਾਇ ਕੇ ॥ ੭
ਜਿਸ ਪਰ ਰਾਮਰਾਇ ਜੀ ਕੀ ਕ੍ਰਿਪਾ ਪੁੰਜ ਸਾਰੀ

ਸੋ ਤੋ ਮੈ ਸੁਨਾਈ, ਹੋਰ ਮਹਲ ਭੇ ਤੀਨ ਹੈ।
ਟਿੱਕੇ ਸਮੇ ਆਯੁ ਯਾਰਾਂ* ਸਾਲ ਦੋ ਮਹੀਨੇ ਕੀ ਜੋ
ਛੀਮੀ ਪਾਤਿਸਾਹੀ ਕੇ ਸਮਾਣੇ ਆਗੇ ਚੀਨ ਹੈ।
ਤੀਨ ਸਾਲ ਪ੍ਰਥਮ ਸੋ ਭਾਲ ਦੀਨੋ ਨੀਕੇ ਟੀਕੋ,
ਪਾਤਿਸਾਹੀ ਸਾਹਿਬ ਹੂੰ ਛੀਮੀਂ ਛਲਛੀਨ ਹੈਂ।
ਸਾਹਿਬ ਸਮਾਣ ਸਮੇ ਪਾਤਿਸ਼ਾਹੀ ਸਤਮੀ ਕੀ,
ਆਯੁ ਚੌਦਾਂ* ਸਾਲ ਮਾਸ ਦੋਇ ਦਿਨ ਤੀਨ ਹੈ॥ ੮
ਬਰਖ ਸਤਾਰੇਂ, ਖਟ ਮਾਸ ਹੂੰ, ਉਨੀਸ ਦਿਨ,
ਪਾਤਿਸ਼ਾਹੀ ਕਰੀ ਕੀ ਉਮਰ ਸਾਰੀ ਗਾਵਤੇ।
ਬਰਖ ਇਕੱਤੀ, ਆਠ ਮਾਸ ਦਿਨ ਬਾਈ ਕਹੀ',
ਐਸੇ ਲਿਖਯੋ ਤੇਈ ਸਾਲ ਖਟ ਮਾਸ ਭਾਵਤੇ।
ਦਿਵਸ ਉਨੀਸ, ਐਸੇ ਪਾਤਿਸ਼ਾਹੀ ਲਿਖੀ ਦਿਖੀ,
ਜਥਾਵਤ ਨਾਹੀ, ਕਾਹੇ ਜਿਨਾ ਕੋ ਨ ਆਵਤੇ।
ਛੀਮੀ ਕੇ ਸਮਾਣ ਕੋ ਸੰਮਤ ਸੋਲਾਂ ਸੌ ਪਚਾਨਵੇਂ
ਚੇਤ ਸੁਦੀ ਦਸ ਭੁਲ ਜਾਣੀਕੇ ਬਤਾਵਤੇ॥ ੯
ਸੰਮਤ ਲਿਖਯੋ ਐਸੇ : ਸਤਾਰਵਹ ਸੌ ਅਠਾਰੇਂ,
ਕਤਿਕ ਵਦੀਓਂ ਨਵ ਜਾਨੋਂ ਐਤਵਾਰ ਹੈ।
ਖਟ ਘਰੀ ਰਹੇ ਦਿਨ ਕੀਰਤ ਸ਼ਹਿਰ† ਬਿਖੈ,
ਜੋਤੀ ਜੋਤਿ ਕੋ ਸਮਾਣ ਭਯੋ ਸੁ ਵਿਚਾਰ ਹੈ,
ਪਾਤਿਸਾਹੀ ਅਠਵੀਂ ਸ੍ਰੀ ਗੁਰੂ ਹਰਿ ਰਾਧਾਪਤਿ‡,
ਸਾਹਿਬ ਸਹਾਇਕ ਸਿਫਤ ਕੋ ਨਾ ਪਾਰ ਹੈ,
ਪੰਕਜ-ਤੁਖਾਰ ਚੰਦ ਡਰ ਭਰ ਰਹੈ ਨਿਤ
ਗੁਰੂ ਪਗ-ਪੰਕਜ ਭੇ ਭਵ ਕੋ ਪ੍ਰਹਾਰ ਹੈ§ ॥ ੧੦ ॥

---

*ਇਹ ਮਰਯਾਦ, ਕਵੀ ਜੀ ਦੇ ਅਪਣੇ ਲਿਖੇ ਸੰਮਤਾਂ ਅਨੁਸਾਰ ਹੀ ੯ ਤੇ ੧੨ ਸਾਲ ਬਣਦੀ ਹੈ। ਗਯਾਰਾਂ ਤੇ ਚੌਦਾਂ ਨਹੀਂ। ਅਸਲ ਵਿੱਚ ਉਮਰ ਉਸ ਮੌਕੇ ਚਾਰ ਸਾਲ ਸੀ।

†ਪੁਰ। ‡ਕ੍ਰਿਸ਼ਨ।

§ਪਾਣੀ ਵਿਚਲੇ ਕੰਵਲ ਨੂੰ ਤਾਂ ਸਦਾ, ਚੰਦ (ਚੜ੍ਹਨ ਯਾਨੀ ਰਾਤਿ ਪੈਣ) ਦਾ ਡਰ ਲੱਗਾ ਰਹਿੰਦਾ ਹੈ। ਪਰ ਸਤਿਗੁਰਾਂ ਦੇ ਚਰਨ ਕੰਵਲ, ਸੰਸਾਰ ਦਾ ਭੈ ਹਰਦੇ ਹਨ। ਏਹ ਹੈ ਵਡਿਆਈ।

ਦੋਹਾ। ਸਾਹਿਬ ਗੁਰੁ ਹਰਿਰਾਇ ਕੀ, ਕਥਾ ਕਹੀ ਮਤਿਮਾਨ।
ਸਾਹਿਬ ਗੁਰੁ ਹਰਿਕ੍ਰਿਸ਼ਨ ਕੀ, ਕਹਿ ਗੁਲਾਬ ਸਿੰਘ ਜਾਨ ॥ ੧੧

ਇਤਿ ਸ੍ਰੀ ਗੁਰੁ-ਪ੍ਰਣਾਲਿਕਾਯਾਂ ਕਵਿ ਗੁਲਾਬ ਸਿੰਘ
ਬਿਰਚਤੇ, ਸਪਤਮੀ ਪਾਤਿਸਾਹੀ ਜੀ ਕੀ
ਆਦਿ ਉਤਿਪਤੀ ਕਥਨੰ ਨਾਮ,
ਸਪਤਮੋ ਪ੍ਰਕਰਣ ਸਮਾਪਤੰ
੭ ॥ ਸੁਭਮਸਤੁ ॥

ਤ੍ਰਿਭੰਗੀ ਛੰਦ। ਸੇਵੈ ਖਟਆਨਨ ਸੇ ਚਤੁਰਾਨਨ,
ਚਤੁਰ ਸੁਜਾਨ ਜੇ ਗਾਵਤ ਹੈ।
ਅਭਿਮਾਨ ਨਿਵਾਰੀ, ਅਘ-ਤਰੁ ਆਰੀ
ਭਵਜਲ ਤਾਰੀ, ਧਯਾਵਤ ਹੈ।
ਅੰਮ੍ਰਿਤ ਸੀ ਬਾਨੀ, ਕਰਿ ਕਲਯਾਨੀ,
ਸਭ ਸੁਖਦਾਨੀ, ਭਾਵਤ ਹੈ।
ਹਰਿਕ੍ਰਿਸ਼ਨ ਗੁਰੂ, ਸੁਰ ਧਯਾਵਤ ਹੈਂ ਉਰ,
ਦੁਖ ਦਾਰਿਦ ਪੁਰ ਘਾਵਤ ਹੈ ॥ ੧

ਕਬਿੱਤ। ਜਨਨੀ ਕ੍ਰਿਸਨਕੌਰ, ਗੁਰੂ ਹਰਿਰਾਇ ਘਰ,
ਤਿਨ ਕੇ ਉਦਰ ਪ੍ਰਕੀਰਤ ਮੈ ਜਾਣੀਐ।
ਸੰਮਤ ਸਤਾਰੈਂ ਸੈ ਤ੍ਰਯੋਦਸ ਸਾਵਣ ਵਦੀ
ਦਸ ਐ ਕਰਕ ਨੌ ਪ੍ਰਵਿਸਟਾ ਸੋ ਪਛਾਨੀਐ।
ਪੁਨਰਬਸੁ ਨਿਛੱਤ੍ਰ, ਬੁਧਵਾਰ ਸਾਢੇ ਸਾਤ,
ਘਰੀ ਦਿਨ ਚੜ੍ਹੇ ਜੋ ਜਨਮ ਭਯੋ ਜਾਨੀਐ*।
ਟਿੱਕੇ ਸਮੇ ਆਯੁ, ਪਾਂਚ ਸਾਲ ਦੋਇ ਮਾਸ
ਸੋਲਾਂ ਦਿਨ ਕੀ ਸਾਹਿਬ ਸਪਤਮੀ ਭੇ ਸਮਾਣੀਐ॥ ੨

ਕਬਿਤੁ। ਸਾਹਿਬ ਸਮਾਣੇ ਤੇ ਪ੍ਰਥਮ ਦਿਨ ਚੌਦਾਂ ਜਾਨ
ਸੰਮਤ ਸਤਾਰਾਂ ਸੈ ਅਠਾਰਾਂ ਭਲੇ ਲੇਖੀਯੇ।
ਅਸੂ ਸੁਦੀ ਦਸਮੀ ਦਸੈਰੇ ਦਿਨ ਦੀਨੋ ਟੀਕੋ,
ਦਿੱਲੀ ਗਏ, ਡੂਢ ਕੋਸ ਬਾਹਰ ਬਿਸੇਖੀਐ
ਦਖਨ ਕੀ ਓਰ ਜੈਮਿਗਿੰਦ ਪੁਰੇ ਨਾਮ ਤੀਰ,
ਬੰਗਲਾ ਕੇ ਗੁਰ ਠੌਰ ਨਾਮ ਬਿਖੈ ਦੇਖੀਐ।

*ਇਸ ਸਾਲ ੯ ਸਾਵਣ ਨੂੰ ਵਦੀ ੧੧, ਮੰਗਲਵਾਰ ਰੋਹਣੀ ਨਛੱਤ੍ਰ ਸੀ। ਪੁਨਰਬਸੁ, ਵੀਰਵਾਰ ਨੂੰ ੧੭ ਘੜੀ ਦਿਨ ਚੜ੍ਹੇ ਲੱਗਾ ਸੀ।

ਛੀਵੀਂ ਪਾਤਿਸ਼ਾਹੀ ਡੇਰੇ ਲਿਯੇ ਦਿਲੀ ਵਾਲੋਂ ਕਹੇ
ਮੂਜਬ, ਜੈ ਸਿੰਘ ਨ੍ਰਿਪ ਹੂੰ ਸਵਾਈ* ਪੇਖੀਯੇ, ੩
ਭੂਮਿਕਾ ਵੇ ਭੇਟ ਕਰੀ ਥੀ, ਬਿਰਾਜੇ ਊਹਾਂ,
ਟਿੱਕੇ ਤੇਂ ਬਰਖ ਦੋਇ ਜਾਨੋ ਖਟ ਮਾਸ ਹੈ,
ਚਾਰ ਦਿਨ ਪਾਛੇ ਅਰੁ ਪਾਤਿਸ਼ਾਹੀ ਸਪਤਮੀ ਕੇ
ਜੋਤੀ ਜੋਤਿ ਭੇ ਸਮਾਣ ਗੁਨਨ ਕੀ ਰਾਸ ਹੈ।
ਪਾਂਚ ਹੂੰ ਮਹੀਨੇ ਦੋਇ ਸਾਲ ਉਨੀ ਦਿਨ ਪਾਛੇ
ਜੋਤੀ ਜੋਤਿ ਦਿੱਲੀ ਮੈ ਸਮਾਣੇ ਕਹੈ ਦਾਸ ਹੈ।
ਸੰਮਤ ਸਤਾਰਾਂ ਸੌ ਅਠਾਰਾਂ† ਚੇਤ ਸੁਦੀ
ਚਾਰਦਸ, ਬੁਧਵਾਰ, ਜਾਮ ਦੋਇ ਭਾਸ ਹੈ, ੪
ਘਰੀ ਦੋਇ ਰੈਨ ਗਈ, ਪੂਰਬਣਾ ਜਮੁਨਾ ਕੇ
ਨਿਕਟ, ਤਿਲੋਖਰੀ ਜੋ ਨਾਮ ਅਸਥਾਨ ਹੈ।
ਬਾਰਾਂ ਪੁਲ ਨਦ ਕੇ ਉਤਰ ਤਟ ਪੁਰ ਪਰੇ
ਚਾਰ ਕੋਸ ਬੰਗਲੇ ਤੇ—ਕਰਯੋ ਦਾਸ ਗਾਨ ਹੈ—
ਦੋਇ ਕੋਸ, ਸੰਸਕਾਰ ਭਯੋ; ਸਾਰੀ ਦੇਹ ਆਯੁ
ਸਾਤ ਸਾਲ ਆਠ ਮਾਸ ਉਨੀ ਦਿਨ ਮਾਨ ਹੈ।
ਕੰਟਕ ਕਲਿਤ ਕੰਜ, ਕੰਟਕ ਗਲਿਤ ਕਰੈ
ਗੁਰਪਦ ਕੰਜ, ਭੌਰ ਸਿਖ ਜੁਤ ਆਨ ਹੈ‡ ॥ ੫

ਦੋਹਾ। ਤੇਗ ਬਹਾਦੁਰ ਸਦਨ-ਸੁਖ, ਸੰਕਟ-ਸਮਨ ਸਹਾਇ।
ਸੁਨੋ ਸੁਖਦ ਸਾਨੀ-ਸੁਧਾ, ਸਰਸਿਜਿ ਸੀਸ ਨਜਾਇ ॥ ੬

ਇਤਿ ਸ੍ਰੀ ਗੁਰ-ਪ੍ਰਣਾਲਿਕਾਯਾਂ, ਕਵਿ ਗੁਲਾਬ ਸਿੰਘ ਕ੍ਰਿਤ ਬਿਰਚਤੇ,
ਅਠਮੀ ਪਾਤਿਸ਼ਾਹੀ ਜੀ ਕੀ ਆਦਿ ਉਤਿਪਤੀ ਕਥਨੰ ਨਾਮ,
ਆਠਮੋ ਪ੍ਰਕਰਣ ਸਮਾਪਤੰ ੮ ॥ ਸੁਭੰਮਸਤੁ ॥

---

*ਛੇਵੇਂ ਤੇ ਅਠਵੇਂ ਪਾਤਿਸ਼ਾਹ ਸਮੇ, ਰਾਜਾ ਜੈ ਸਿੰਘ ਸਵਾਈ ਨਹੀਂ, ਮਿਰਜ਼ਾ ਰਾਜਾ ਜੈ ਸਿੰਘ ਸੀ।

†ਸਹੀ ਤਾਰੀਖ ਚੇਤ੍ਰ ਸ਼ੁਦੀ ਚੌਦੇਂ, ੩ ਵੈਸਾਖ ਸੰਮਤ ੧੭੨੧ ਬੁੱਧਵਾਰ ਹੈ।

‡(ਸਰ ਵਾਲਾ) ਕੰਵਲ ਤਾਂ ਕੰਡਿਆਂ ਨਾਲ ਵੇੜ੍ਹਿਆ ਹੁੰਦਾਇ, ਪਰ ਸਤਿਗੁਰੁ ਦੇ ਚਰਨ ਕੰਵਲ, (ਕਾਮ, ਕ੍ਰੋਧ ਆਦਿ) ਕੰਡਿਆਂ ਨੂੰ ਗਾਲਦੇ ਹਨ। ਦੂਜੀ ਖੂਬੀ ਜੋ ਭੌਰ ਗੁੰਜਾਰਨ ਦੀ ਹੈ, ਉਹ ਗੁਰਚਰਣ ਕੰਮਲਾਂ ਦੇ ਭੌਰੇ 'ਗੁਰ-ਸਿੱਖ' ਹਨ।

ਤ੍ਰਿਭੰਗੀ ਛੰਦ। ਅਘ ਦੇਖਨ ਭੂਰਨ, ਦੈ ਕਰ ਚੂਰਨ,
ਕਰ ਹੈ ਚੂਰਿਨ, ਮਦਨ ਕਦਨ।
ਸ਼ਿਵ, ਬਿਧਿ, ਸੇਨਾਨੀ, ਪੂਜ ਭਵਾਨੀ,
ਬਿਨ ਅਭਿਮਾਨੀ, ਗੁਨਹਿ-ਸਦਨ।
ਬਿਨ ਘਨ ਨਭ ਨਿਰਮਲ ਸੇ ਗਨ ਅਘ ਦਲ,
ਦੇਵੈ ਸੁਭ ਫਲ, ਰਮ ਕਰਦਨ।
ਗੁਰੁ ਤੇਗਬਹਾਦਰ, ਦਿਖ ਦੁਰ ਕਾਦਰ
ਸੇਵੈ ਸਾਦਰ, ਬਜ਼ਾਲ-ਬਦਨ ॥ ੧

## ਅਬ ਆਦਿ ਉਤਿਪਤੀ ਕਹੈਂ

ਕਬਿੱਤੁ। ਤੇਗਬਹਾਦੁਰ ਗੁਰੁ, ਪਾਤਿਸ਼ਾਹੀ ਸੋਢੀ ਕੁਲ
ਸਾਹਿਬ ਹਰਿਗੋਬਿੰਦ ਧਾਮ ਮਾਤਾ ਨਾਨਕੀ।
ਸੁੰਦਰ ਸਰੂਪ ਭਏ ਤਿਨ ਕੇ ਉਦਰ ਹੂੰ ਤੇ,
ਗੁਰੂ ਰਾਮਦਾਸਪੁਰੀ, ਜਾਨ ਮੱਧ, ਗਾਨ ਕੀ।
ਸੋਲਾਂ ਸੈ ਅਠਤਰਾ ਸੰਮਤ ਔ ਮਘਰ ਸੁਦੀ
ਦੂਜ, ਬ੍ਰਿਸਚਕਾ ਇਕੀਮਾਂ ਪ੍ਰਵਿਸਟਾ ਜਾਨ ਕੀ।
ਦੂਜੀ ਲਿਖੀ ਉਨ੍ਹੀਂ ਸ਼ੁਕ੍ਰਵਾਰ, ਭਰਨੀ ਨਿਛੱਤ੍ਰ
ਡੇਢ ਪਹਰ ਰਾਤ ਰਹੀ, ਜਨਮ ਪਛਾਨ ਕੀ* ॥ ੨
ਸੁਭਿਖਜਾਂ ਖੱਤ੍ਰੀਆਂ ਕੇ ਘਰ ਭੇ ਬਜਾਹੁ
ਕਰਤਾਰ ਪੁਰੇ, ਜੰਞ ਚੜ੍ਹੀ, ਸੋਲਾਂ ਛਯਾਸੀ ਸੈ ਸੰਮਤ ਹੈ।
ਅਸੂ ਚਾਂਦਨੀ ਪੰਚਮੀ, ਗੁਜਰੀ ਮਹਲ ਆਈ,
ਟਿੱਕੇ ਸਮੇ ਆਯੁ ਚਾਲੀ-ਤਿੱਨ ਸਾਲ,-ਸਤ ਹੈ।
ਚਾਰ ਮਾਸ ਤੇਰਾਂ ਦਿਨ ਕੀ ਥੀ; ਆਠਵੀਂ ਹੂੰ ਜਾਨ
ਸਾਹਿਬ ਸਮਾਨੇ ਸਮੇ, ਨਿਜ ਸਿਖ ਰਤਿ ਹੈ।
"ਬਾਬਾ ਹੂੰ ਬਕਾਲੇ!" ਬਾਕ ਕਰਿ, ਗੁਰਯਾਈ ਦਈ,
ਗੁਰਾਸਨ ਪੈ ਬਿਰਾਜਤੇ ਹੀ ਮਤਿ ਅਤਿ ਹੈ ॥ ੩
ਧੀਰਮਲ ਕੇ ਬਿਰੋਧੈ ਤੀਰਥਾਂ ਕੋ ਕੀਓ ਜਾਨ,
ਸੰਗ ਮਹਲਾਂ, ਸੰਮਤ ਸੌ ਸਤਾਰਾਂ ਬਾਈ ਹੈ।

---

*੧੯ ਕੱਤਿਕ ਸ਼ੁਦੀ ੧੪, ਸ਼ੁਕ੍ਰਵਾਰ, ਭਰਨੀ ਨਛੱਤ੍ਰ ਹੀ ਠੀਕ ਹੈ। ਸੰਮਤ ੧੬੭੮ ਵਿਚ, ੨੧ ਮੱਘਰ ਨੂੰ ਸੁਦੀ ਦੂਜ, ਵਾਰ ਤੇ ਨਛੱਤ੍ਰ—ਜੋ ਦੱਸੇ ਹਨ—ਨਹੀਂ ਲਗਦੇ।

ਏਕ ਸੁਤ ਸਾਹਿਬ ਗੋਬਿੰਦ ਸਿੰਘ; ਜਨਮ ਕਾ
ਸੰਮਤ ਲਿਖਾਂਗੇ ਜਹਾਂ ਪਾਤਿਸ਼ਾਹੀ ਗਾਈ ਹੈ।
ਦਸ ਸਾਲ, ਸਾਤ ਮਾਸ, ਇਕੀ ਦਿਨ ਗੁਰਯਾਈ
ਰਾਜੇ ਹੈਂ ਸਿੰਘਾਸਨ ਪੈ; ਸਾਰੀ ਆਯੁ ਭਾਈ ਹੈ,
ਤਨ ਆਯੁ ਬਰਖ ਚੌਰਿੰਜਾ ਚਾਰ ਦਿਨ; ਦਿੱਲੀ ਬਿਖੇ
ਆਠ ਦਿਨ ਕੋਤਵਾਲੀ ਮੈ ਸੁਨਾਈ ਹੈ॥ ੪
ਭੀਤਰ ਚਬੂਤਰੇ ਕੇ ਕੋਠੜੀ ਮੈਂ ਦਿੱਲੀ ਵਾਲੇ
ਤੁਰਕ ਕੇ ਗਹੇ ਭਏ ਉਹਾਂ ਬਹੇ ਰਹੇ ਹੈਂ।
ਉਪਰੰਤੁ ਸੰਮਤ ਸਤਾਰਾਂ ਸੌ ਬਤੀਸ ਸੁਦੀ
ਮਾਘ ਕੀ ਪੰਚਮੀ ਬ੍ਰਿਸਪਤਿਵਾਰ ਚਹੇ ਹੈਂ।
ਦੋ ਪਹਰ, ਦੋਇ ਘਰੀ ਦਿਨ ਚੜ੍ਹੇ, ਏਕ ਘਰੀ
ਬਜ ਗਈ, ਦੂਜੀ ਘਰੀ ਅਮਲ ਮੈ ਲਹੇ ਹੈਂ,
ਕੂਪ ਪਰ ਕੈ ਸਨਾਨ, ਜੋਤੀ ਜੋਤਿ ਭੇ ਸਮਾਣ
ਉਸ ਠੌਰ 'ਸੀਸਗੰਜ' ਨਾਮ ਕਰਿ ਅਹੇ ਹੈ॥ ੫
'ਸੀਸਗੰਜ' ਸੰਗਜ਼ਾ ਹੇਤੁ ਏਹੁ: ਜੋ ਗੁਰਾਂ ਕਾ ਸੀਸ
ਉਸ ਥਾਂਇ ਲਾਗਯੋ ਯਾਂ ਤੇ ਨਾਮ ਐਸੇ ਗਾਯੋ ਹੈ।
ਇਸ ਕਰ ਨਹੀਂ, ਉਹਾਂ ਰਹਾ ਸੀਸ; ਕਿੰਤੂ ਸੀਸ
ਸ੍ਰੀ ਆਨੰਦ ਪੁਰੇ ਪਾਤਿਸਾਹੀ ਪਾਸ ਆਯੋ ਹੈ।
ਪਾਤਿਸਾਹੀ ਦਸਮੀ ਨੇ ਸੀਸ ਸੰਸਕਾਰ ਕਰਿ
ਗੁਰ-ਠੌਰ 'ਸੀਸ ਗੰਜ' ਕਰਿ ਬਨਵਾਯੋ ਹੈ,
ਤਨ ਦਿਲਵਾਲੀ ਸਿਖਾਂ ਐ ਨਿਗਾਹੀ ਹੂੰ ਲਬਾਣੇ
ਗੁਰ-ਸਿੱਖ ਪੁਰ ਵਾ ਤੇ ਡੇਢ ਕੋਸ ਧਾਯੋ ਹੈ॥ ੬
ਡੇਢ ਕੋਸ ਦੱਖਣ ਕੀ ਓਰ ਹੂੰ 'ਰਕਾਬ ਗੰਜ'
ਨਾਮ, ਉਸ ਠੌਰ ਬਿਖੇ ਸੰਸਕਾਰ ਕੀਓ ਹੈ।
ਗੁਰ-ਠੌਰ ਕਰ ਸੋ ਪ੍ਰਸਿਧ ਹੈ 'ਰਕਾਬ ਗੰਜ'
ਭਾਣਾ ਵਰਤਾਯ ਔਰ ਗੁਰਾਂ ਜਬ ਦੀਓ ਹੈ।
ਤਬ ਗੁਰਦਿੱਤੇ ਰਮਦਾਸ ਨੈ—ਜੋ ਬਾਬੇ ਬੁਢੇ
ਰਮਦਾਸ ਕੋ ਵੇ ਸੁਤ ਸੁਤ ਸੀ—ਸੁਨਿਓ ਹੈ।
ਹੀਰੇ ਕੀ ਕਨੀ ਕੋ ਚਾਟ ਕਰ ਦੇਹ ਤਯਾਗ ਕੀਓ
ਗੁਰਾਂ ਕੇ ਸ਼ਬਦ ਇਹ ਪੜ੍ਹ ਮੁਖੋਂ ਲੀਓ ਹੈ,
''ਜਿਸੁ ਪਿਆਰੇ ਸਿਉ ਨੇਹੁ, ਤਿਸੁ ਆਗੈ ਮਰਿ ਚਲੀਐ।

ਧ੍ਰਿਗੁ ਜੀਵਣੁ ਸੰਸਾਰਿ, ਤਾ ਕੈ ਪਾਛੈ ਜੀਵਣਾ ।'' ੮
ਦੋਹਰਾ। ਇੰਦੁ ਮਨਿੰਦੁ ਗੁਬਿੰਦ ਸਿੰਘ, ਆਭਾ ਅਹੈ ਅਨਿੰਦ।
ਕਹਤ 'ਗੁਲਾਬ ਮ੍ਰਿਗਿੰਦ' ਅਬ, ਸਮਝੇ ਕਥਾ ਪਸਿੰਦ ॥ ੯
ਇਤਿ ਸ੍ਰੀ ਗੁਰੁ ਪ੍ਰਣਾਲਿਕਾਯਾਂ, ਕਵਿ ਗੁਲਾਬ ਸਿੰਘ ਬਿਰਚਤੇ,
ਨੌਮੀ ਪਾਤਿਸ਼ਾਹੀ ਜੀ ਕੀ ਆਦਿ ਉਤਿਪਤੀ ਕਥਨੰ
ਨਾਮ, ਨਵਮੋ ਪ੍ਰਕਰਣ ਸਮਾਪਤੰ ॥ ੯ ॥ ਸੁਭਮਸਤੁ ॥
ਤ੍ਰਿਭੰਗੀ ਛੰਦ। ਧੀਰਜ ਧਰ ਧਾਰੀ, ਪੀਰ ਪ੍ਰਹਾਰੀ,
ਖਲਦਲ ਡਾਰੀ, ਸੇਵਤ ਸੁਰ।
ਆਭਾ ਅਤਿ ਆਨਨ, ਦੁਖ ਭੈ ਭਾਨਨ,
ਕਹੀ ਸੁਜਾਨਨ ਗੁਨ ਕੇ ਪੁਰ।
ਗਨ ਗੰਧ੍ਰਬ ਜੱਛਨ, ਗਾਵਤ ਦੱਛਨ,
ਸੇਵਤ ਸ੍ਰੱਛਨ ਆਨੰਦ ਉਰ।
ਗੁਰੁ ਗੋਬਿੰਦ ਹਰਿ, ਰਿਧਿ ਸਿਧਿ ਨਿਧਿ ਘਰ,
ਤਾਰਤ ਦਰ ਵਰ, ਨਰ ਸਤਿਗੁਰ ॥ ੧

# ਅਬ ਸਾਹਿਬ ਦਸਮੀ ਪਾਤਿਸ਼ਾਹੀ ਜੀ ਕੀ ਆਦਿ ਉਤਪਤੀ ਕਥਯਤੇ:—

ਕਬਿਤ। ਸਾਹਿਬ ਗੁਬਿੰਦ ਸਿੰਘ ਸੋਢੀ ਕੁਲ ਪਾਤਿਸ਼ਾਹੀ
ਨਵਮੀ ਕੇ ਧਾਮ, ਮਾਤਾ ਗੁਜਰੀ ਉਦਰ ਤੇ।
ਪੁਰ ਪਟਣੇ ਮੈ ਸੌ ਸਤਾਰਾਂ ਬਾਈ ਸੰਮਤ ਥੇ,
ਪੋਹਿ ਸੁਦੀ ਸਾਤ. ਧਨ ਕਾ ਉਨੀਸ ਰਰਤੇ।
ਧਨ ਕਾ ਪ੍ਰਵਿਸ੍ਯਾ ਉੱਨੀ, ਐਤਵਾਰ ਔ ਧਨਿਸ੍ਰ ਹੂ
ਨਿਛੱਤ੍ਰ ਤੀਜੇ ਪਗ ਕਹੈਂ ਵਰਨਰ ਤੇ।
ਸਵਾ ਪਹਰ ਰਾਤਿ ਰਹੀ ਰਵਨ ਜਨਮ ਭਯੋ,*
ਭਏ ਕੇਊ ਸਿੱਖ; ਤਰੇ, ਤਰੈਂ, ਅਬ ਤਰਤੇ ॥ ੨

---

*ਸੰਮਤ ੧੭੨੨ ਦੀ ਪੋਹ ਸੁਦੀ ੭, ਮੰਗਲਵਾਰ ਮਾਘ ੫ ਨੂੰ ਰੇਵਤੀ ਨਛੱਤ੍ਰ ਵਿਚ ਸੀ। ਧਨਿਸ਼ਾ ਨਛੱਤ੍ਰ ੧ ਮਾਘ ਪੋਹ ਸੁਦੀ ੩ ਨੂੰ ਸੀ। ਇਨ੍ਹਾਂ ਵਿੱਚੋਂ ਬਹੁਤੇ ਜੋਗ, ਸੰਮਤ ੧੭੧੮ ਅਰੁ ੧੭੨੬ ਵਿੱਚ ਜ਼ਰੂਰ ਮਿਲਦੇ ਹਨ। ਪਰ ਨੌਵੇਂ ਪਾਤਿਸ਼ਾਹ ਸੰਮਤ ੧੭੨੫ ਬਿ: ਵਿਚ ਰਾਜਾ ਰਾਮ ਸਿੰਘ ਅੰਬੇਰਪਤਿ ਨਾਲ ਆਸਾਮ–ਬੰਗਾਲ ਗਏ ਹਨ। [ਮਆਸਰਿ ਆਲਮਗੀਰੀ-ਫਾਰਸੀ,ਛਾਪਾ ਪੰਨਾ ੬੪-੫,੮੭ਤੇ ੯੭।—›

ਅਰੁ ਕਹੀਂ ਸੰਮਤ ਸਤ੍ਰਾਰਾਂ ਸੈ ਅਠਾਰਮਾ, ਔ
ਕਹੀਂ ਛਬੀ, ਔ ਪ੍ਰਵਿਸ੍ਰਾ ਤੇਰਾਂ ਆਦਿ ਜਾਨੀਐ।
ਲਿਖਯੋ; ਐਸੇ ਨਹੀ ਜਥਾਵਤ ਇਸ ਜੁਗਤੀ ਤੇਂ
ਤੀਰਥਾਂ ਕੇ ਸਾਹਿਬ ਗੇ ਭਲੇ ਤੁਮ ਮਾਨੀਐ;
ਪਾਤਿਸ਼ਾਹੀ ਅੱਠਮੀਂ ਕੇ ਜੋਤੀ ਜੋਤਿ ਭੇ ਸਮਾਣ
ਗੁਰਯਾਈ ਪਦਵੀ ਕੇ ਪਾਯੇ ਪਾਛੇ ਗਾਨੀਐ।
ਪਾਤਿਸ਼ਾਹੀ ਆਠਵੀਂ ਕੇ ਜੋਤੀ ਜੋਤਿ ਭੇ ਸਮਾਣ
ਸੈ ਸਤਾਰਾਂ ਇਕੀਵੇਂ ਮੈਂ ਨਿਸਚਿਤ ਭੇ, ਭਾਨੀਐ॥ ੩
ਸਾਹਿਬ ਕੇ ਔ ਜਨਮ ਤੀਰਥ ਭੀ ਜਾਤ੍ਰਾ ਮੈ
ਪਟਣੇ ਮੈ ਨਿਸਚਤ ਹੀ, ਔਰ ਸਤਾਰਾਂ ਸ਼ਤ ਹੈ।
ਛੱਬੀ ਹੂੰ ਸੰਮਤ ਨਹਿ ਬਨੈ ਕਿਯੋਂ ਜੋ ਐਸੇ ਹੋਵੈ
ਪਾਤਿਸ਼ਾਹੀ ਨੌਮੀ ਕੇ ਸਮਾਣ ਸਮੇ ਮਤ ਹੈ।
ਆਯੁ ਖਟ ਬਰਖ ਕੀ ਹੋਤੀ ਹੈ ਸਾਹਿਬ ਨੌਮੀ
ਪਾਤਿਸ਼ਾਹੀ ਨਿਜ ਹੂੰ ਬੰਗਾਲ ਤੁਰਅਤ ਹੈ।
ਰਾਜੇ ਹੈਂ ਅਨੰਦਪੁਰ ਆਇਕੈ ਮਹਲ ਸੰਗ
ਦਸਮੇ ਸਾਹਿਬ ਪਟਣੇ ਮੈ ਰਹੇ ਰਤ ਹੈ॥ ੪
ਨੌਮੀ ਪਾਤਿਸ਼ਾਹੀ ਕੇ ਬੁਲਾਏ ਪਟਣੇਂ ਤੇ ਆਏ
ਆਨੰਦ ਪੁਰ ਕੇ ਮਾਹਿ, ਕਹੋਂ ਜੈਸੇ ਗਏ ਹੈ।
ਤਬ ਕਾਸੀ, ਹਰਿਦ੍ਵਾਰ, ਨਾਨਕ ਮਤੇ, ਕਪਾਲ ਮੋਚਨ
ਪਰਾਗ ਆਦਿ ਇਨ ਓਰ ਅਏ ਹੈਂ,
ਕੰਜ-ਰਿਪੁ-ਰਿਪੁ-ਰਿਪੁ, ਤਾ ਕੋ ਰਿਪੁ, ਰਿਪੁ ਤਾ ਕੇ,
ਤਾ ਕੇ ਪ੍ਰਭੁ ਜਾ ਕੋ ਕਾਟਯੋ, ਤਾ ਕੋ ਤਕ ਲਏ ਹੈਂ*।

*"ਤੀਸਰੀ ਤੁਕ ਕਾ ਅਰਥ:—ਕੌਲ ਕਾ ਰਿਪੁ (ਵੈਰੀ) = ਚੰਦ, ਤਿਸਦਾ ਰਿਪੁ = ਬੱਦਲ, ਤਿਸਕਾ ਰਿਪੁ = ਪਉਣ, ਤਿਸ ਕਾ ਰਿਪੁ = ਗਰੜ ਤਿਸਕਾ ਪ੍ਰਭੁ = ਕ੍ਰਿਸ਼ਨ, ਜਿਸ ਨੂੰ ਕੱਟਿਆ ਹੈ, ਸੋ 'ਰਾਹੁ'। ਰਾਹੁ ਕਹੀਏ = ਰਸਤੇ ਨੂੰ, ਤੱਕ (ਵੇਖ) ਲਿਆ ਹੈ॥"

←ਅਤੇ ਅਖ਼ਬਾਰਾਤ ਦਰਬਾਰ ਮੁਅੱਲਾ ਬ-ਅੱਹਦ ਬਹਾਦਰ ਸ਼ਾਹ—ਜੈਪੁਰ, ਬਾਬਤ ਸਾਲ ਜਲੂਸ ਚੌਥਾਂ (੧੭੬੭ ਬਿ:) ਜੇਠ] ਉਸੇ ਮੌਕੇ ਪੋਹ ਸ਼ੁਦੀ ੭ ਮਾਘ ੧ ਮੰਗਲਵਾਰ ਨੂੰ ਦਸਮੇਸ਼ ਜੀ ਦਾ ਜਨਮ ਹੋ ਸ਼ਕਦਾਇ। ਬਾਕੀ ਸਾਰੇ ਅਨੁਮਾਨ ਹੀ ਹਨ। ਉਸ ਸਾਲ (ਗਤਿ ਸੰਮਤ ੧੭੨੫) ਦੋ ਹਾੜ੍ਹ ਹੋਣ ਕਰਕੇ ਪੋਹ ਸ਼ੁਦੀ ੭, ਮਾਘੇ ਜਾ ਪਈ ਹੈ।

ਰਾਹੁ ਲਖਨੌਰ ਲਖ ਆਏ ਜੋ ਅੰਬਾਲੇ ਪੁਰ,
ਜਲੁ ਜੁਰੈ ਖਾਰਾ ਤਾ ਤੇ ਤੀਨ ਕੋਸ ਭਏ ਹੈਂ ॥੫
ਕ: । ਪੁੰਜ ਸਮਾ ਉਹਾਂ ਭੀ ਬਿਰਾਜ ਕੈ ਅਨੰਦਪੁਰ,
ਪਾਤਿਸ਼ਾਹੀ ਨਵਮੀ ਕੇ ਆਏ ਚਲਿ ਤੀਰ ਹੈਂ।
ਤੀਰ ਆਦਿ ਬਿਦਯਾ ਬਿਖੈ ਨਿਪੁਨ ਥੇ ਉਸ ਸਮੇਂ,
ਅਰੁ ਨੌਮੀ ਪਾਤਿਸ਼ਾਹੀ ਸਾਹਿਬ ਜੋ ਧੀਰ ਹੈਂ;
ਤਿਨ ਕੇ ਸਮਾਣੇ ਸਮੇ ਸਾਹਿਬ ਅਨੰਦਪੁਰ
ਲਾਇਕੇ ਦੀਵਾਨ ਬੈਠੇ ਹਰੈਂ ਪਰ-ਪੀਰ ਹੈਂ।
ਸਾਹਿਬ ਕੇ ਸੀਸ ਮੰਗਵਾਨੇ ਕੀ ਆਗਿਯਾ ਕੋ
ਸਿਖਾਂ ਦ੍ਵਾਰਯੋਂ ਸੀਸ ਮੰਗਵਾਯੋ ਸਦਾ ਸੀਰ ਹੈ॥੬
ਜਥਾ ਯੋਗ ਸੰਸਕਾਰ ਕੀਓ ਉਸ ਸਮੇਂ ਆਯੁ
ਦਸ ਸਾਲ ਤੇਂ ਨ ਕਮ, ਯਾ ਤੇ ਨਿਸਚਿੱਤ ਹੈ,
ਜਨਮ ਕਾ ਸੰਮਤ ਸਤਾਰਾਂ ਸੈ ਬਾਈਸ, ਟਿਕੇ
ਸਮੇ ਆਯੁ; ਸਾਹਿਬ ਜੀ ਨੌਮੀ ਫੈਲੀ ਕਿੱਤ ਹੈ।
ਨੌਮੀ ਪਾਤਿਸ਼ਾਹੀ ਦਿੱਲੀ ਜਾਣੇ ਸਮੇ ਭਾਵਨਾ ਕੈ
ਅਰੁ ਪਾਛੇ ਉਹਾਂ ਤੇ ਭੀ ਕਹੋਂ ਦੈ ਕੈ ਹਿਤ ਹੈ।
ਨਿਜ ਜੋਤੀ ਜੋਤਿ ਮੈਂ ਸਮਾਣ ਕੇ ਸਮੇ ਕੈ, ਨਵ
ਸਾਲ ਯਾਰਾਂ ਮਾਸ ਹੂ ਛਬੀਸ ਦਿਨ ਮਿਤ ਹੈ* ॥੭

---

*ਉਮਰ ਸੰਬੰਧੀ ਕਵੀ ਜੀ ਦੀਆਂ ਦਲੀਲਾਂ, ਅੱਠਵੇਂ ਪਾਤਿ-ਸ਼ਾਹ ਦੀ ਅਵਸਥਾ ਨੂੰ ਮੁੱਖ ਰੱਖਕੇ, ਕੋਈ ਅਰਥ ਨਹੀਂ ਰਖਦੀਆਂ। ਰਸਤੇ ਸੰਬੰਧੀ ਗੱਲ, ਨੌਵੇਂ ਪਾਤਿਸ਼ਾਹ ਦੇ ਇਕ ਹੁਕਮਨਾਮੇ ਤੋਂ (ਜੋ ਪਟਣੇ ਮੌਜੂਦ ਹੈ) ਐਉਂ ਸਹੀ ਹੁੰਦੀ ਹੈ, ਕਿ ਨੌਵੇਂ ਪਾਤਿਸ਼ਾਹ ਬੰਗਾਲ ਆਸਾਮ ਤੋਂ ਮੁੜਨ ਸਮੇ ਗਯਾ ਪਹੁੰਚੇ ਤਾਂ ਪਰਿਵਾਰ ਪਟਣਿਓਂ ਸੱਦ ਲਿਆ। ਪ੍ਰਯਾਗ ਤੱਕ ਨਾਲ ਲਿਆਏ। ਓਥੋਂ ਆਪ ਇਟਾਵਾ, ਆਗਰਾ ਤੇ ਮਥਰਾ ਦੇ ਰਸਤੇ ਦਿੱਲੀ ਆਏ; ਪਰਿਵਾਰ ਨੂੰ ਅਜੁੱਧਯਾ, ਨਾਨਕ ਮਤਾ ਤੇ ਹਰਿਦ੍ਵਾਰ ਦੇ ਰਾਹ ਸਿੱਧਿਆਂ ਟੋਰਕੇ ਲਖਨੌਰ ਅਟਕਣ ਦਾ ਹੁਕਮ ਕੀਤਾ। ਮਾਖੋਵਾਲ ਪਹੁੰਚਕੇ, ਪਰਿਵਾਰ ਲਖਨੌਰੋਂ ਸੱਦਿਆ। ਦਸਮੇਸ਼ ਜੀ ਦੀ ਆਪਣੀ ਬਾਣੀ ਭੀ ਇਹੋ ਕੁੱਝ ਟੋਹ ਲਾਉਂਦੀ ਹੈ:—

'ਮੱਦ੍ਰ ਦੇਸ' ਹਮਕੋ ਲੇ ਆਏ।
ਭਾਂਤਿ ਭਾਂਤਿ ਦਾਈਅਨ ਦੁਲਰਾਏ।੨ (ਬਾਕੀ ਪੰ:੫੫)

ਪ੍ਰਥਮ ਬਿਵਾਹਿ ਸੌ ਸਤਾਰਾਂ ਤੀਸ ਸੰਮਤ ਹੂੰ
ਜੇਠ ਪੰਧਰਵੀਂ, ਨੌਮੀ, ਸਾਹਿਬ ਭੇ, ਗਾਈ ਹੈ।
ਨੌਮੀ ਪਾਤਿਸ਼ਾਹੀ ਹੋਤੇ ਜੀਤੋ ਜੀ ਮਹਿਲ ਆਈ,
ਭਿੱਖੀਆਂ ਖੱਤ੍ਰੀਆਂ ਕੇ ਘਰੋਂ; ਏ ਅਲਾਈ ਹੈ।
ਵਾਸੀ ਥੀ ਲਾਹੌਰ ਕੀ ਅਨੰਦਪੁਰ ਕੇ ਨਿਕਟ
ਕਲਪ ਲਹੌਰ ਚਿੱਤ ਫੇਰੇ ਭਏ ਭਾਈ ਹੈ।
ਜੀਤੋ ਜੀ ਕਾ ਪਿਤਾ ਕਹੇ : "ਮੈ ਲਹੌਰ ਫੇਰੇ ਦੇਣੇ!"
ਯਾਂ ਤੇ ਨ ਲਹੌਰ ਗੇ; ਏ ਰੀਤਿ ਸੋ ਸੁਨਾਈ ਹੈ ॥ ੮
ਸੁਧਾਸਰੀ ਪ੍ਰਨਾਲੀ ਮੈ ਬਯਾਹ ਪ੍ਰਥਮ ਏ
ਸੁੰਦਰ ਸ੍ਵਰੂਪ ਲਿਖਯੋ, ਦੂਜੀ ਮੈ ਐ ਜਾਨੀਐ :
ਮੱਘਰ ਕੀ ਤੀਸਵੀਂ ਸੰਮਤ ਸੈ ਸਤਾਰਾਂ ਪਰ
ਤਿਰਤਾਲੀ ਜੀਤੋ ਜੀ ਕਾ ਬਯਾਹੁ ਦਿਨ ਮਾਨੀਐ।
ਸਹੀ ਇਹੁ ਜੋ ਪ੍ਰਥਮ ਬਯਾਹੁ ਜੀਤੋ ਜੀ ਕਾ,
ਦੂਜੋ ਬਯਾਹੁ ਡੋਲਾ ਦੀਓ ਕੁਮਰਾਵਾਂ ਸਿੱਖਾਂ ਭਾਨੀਐ।
ਸੁੰਦਰ ਸ੍ਵਰੂਪ ਆਈ ਸੰਮਤ ਸਤਾਰਾ ਸੈ ਪੈ
ਤਿਰਤਾਲੀ, ਫੇਰੇ ਲੇ ਅਨੰਦਪੁਰ ਗਾਨੀਐ ॥ ੯
ਤੀਜਾ ਬਯਾਹੁ ਸੰਮਤ ਸਤਾਰਾਂ ਸੈ ਪੈ ਸਤਵਿੰਜਾ
ਰਵਤਾਸ ਵਾਸੀ 'ਰਿਖਰਾਵਾਂ ਜਾਤਿ ਧਾਰੀਐ।
ਖਤ੍ਰੀਆਂ ਨੈ ਡੋਲਾ ਦੀਓ ਜਨਨੀ ਸਾਹਿਬ ਦੇਵੀ

---

(ਪੰ:੫੪ਦੀ ਬਾਕੀ) ਕੀਨੀ ਅਨਿਕ ਭਾਂਤਿ ਤਨ ਰੱਛਾ।
ਦੀਨੀ ਭਾਂਤਿ ਭਾਂਤਿ ਕੀ ਸਿੱਛਾ।...੩" ਅ:੭
(ਵਿਚਿਤ੍ਰ ਨਾਟਕ-ਅਪਨੀ ਕਥਾ)

ਸਪਸ਼ਟ ਹੈ, ਕਿ ਪਟਣੇ ਵਿੱਚ ਤਿੰਨ ਚਾਰ ਸਾਲ ਦੀ ਉਮਰ ਤੱਕ ਹੀ ਰਹੇ। ਪਾਲਣ ਪੋਖਣ ਤੇ ਬਾਲ ਲੀਲਾ ਅਰੁ ਸੀਖਯਾ-ਦੀਖਯਾ ਸਭ ਮਾਖੋਵਾਲ ਆਕੇ ਹੋਈ। ਓਦੋਂ ਸਤਲੁਜ ਦੀ ਇਕ ਧਾਰਾ, 'ਕੇਸਗੜ੍ਹ' ਵਾਲੇ ਟਿੱਲੇ ਦੇ ਪੈਰਾਂ ਵਿੱਚ ਵਗਦੀ ਸੀ। ਤੇ ਏਥੇ ਨ੍ਹਾਉਣ ਧੋਣ ਲਈ ਘਾਟ ਸੀ। ਜਲ-ਤਰਣ ਆਦਿ ਕੌਤਕ ਆਪ ਨੇ ਏਥੇ ਹੀ ਕੀਤੇ ਹਨ। ਨੌਵੇਂ ਪਾਤਿਸ਼ਾਹ ਸੰਮਤ ੧੭੨੮ ਦੀ ਆਖਰੀ ਤ੍ਰਿਮਾਹੀ ਵਿੱਚ ਦਿੱਲੀ; ਤੇ ਫਿਰ ਮਾਖੋਵਾਲ ਪਹੁੰਚੇ ਹਨ। ਇਸ ਦੇ ਤ੍ਵਾਰੀਖੀ ਸਬੂਤ ਮੌਜੂਦ ਹਨ। ਓਦੋਂ ਹੀ ਪਰਿਵਾਰ ਲਖਨੌਰ ਤੋਂ ਮਾਖੋਵਾਲ ਸੱਦਿਆ ਗਿਆ ਹੈ। (ਰਣਧੀਰ ਸਿੰਘ)

ਆਈ; ਅਰੁ ਏਕ ਠੌਰ ਸੰਮਤ ਬਿਚਾਰੀਐ :
ਸੈ ਸਤਾਰਾਂ ਅਠਵਿੰਜਾ ਪੇਖਯੋ, ਅਰੁ ਦੂਜੀ ਬਿਖੈ
ਸੰਮਤ ਸਤਾਰਾਂ ਸੈ ਚੁਤਾਲੀ ਹੂੰ ਨਿਹਾਰੀਐ;
ਅਸੂ ਕੀ ਦਸਮੀ ਮੇ; ਏ ਤੀਨ ਹੂੰ ਮਹਿਲ, ਸੁਤ
ਚਾਰ, ਪਾਂਚਵਾਂ ਜੋ ਸੁਤ ਭੇ ਚੜ੍ਹਾਯੋ ਭਾਰੀਐ ॥ ੧੦
ਪ੍ਰਥਮ ਸਾਹਿਬਜ਼ਾਦਾ ਮਾਤਾ ਜੀਤੋ ਤੈ ਸੰਮਤ
ਸੈ ਸਤਾਰਾਂ ਤਿਰਤਾਲੀ ਮਾਘ ਤਿੰਸ ਧਰੀਐ !
ਸੁਕ੍ਰਵਾਰ ਮਾਘ ਸੁਦੀ ਚੌਥ ਮੈ ਅਜੀਤ ਸਿੰਘ
ਜਨਮਯੋ ਅਨੰਦਪੁਰ ਮਾਹਿ ਐਸੇ ਰਰੀਐ !
ਅੰਮ੍ਰਿਤਸਰੀ ਪੂਨਾਲੀ ਮਾਹਿ ਮਾਤਾ ਸੁੰਦਰੀ ਤੇ ਲਿਖਯੋ*
ਹੈ; ਅਵਰ ਤੀਨੋ ਸੁਨ ਹੀਯੇ ਠਰੀਐ ।
ਤੀਨੋ ਔ ਸਾਹਿਬਜਾਦੇ ਜੀਤੋ ਮਾਤਾ ਤੇ ਹੈਂ ਲਿਖੇ,
ਉਪਰੰਤ ਕਹੋਂ ਬਿਧਿ ਸੁਨ ਅਘ ਹਰੀਐ ॥ ੧੧
ਚਾਰੋਂ ਹੈਂ ਸਾਹਿਬਜ਼ਾਦੇ ਮਾਤਾ ਜੀਤੋ ਜੀ ਤੇ, ਅਰੁ
ਪਾਂਚਮਾ ਸਾਹਿਬਜ਼ਾਦਾ ਸੋ ਲੁਬਾਣਾ ਲਯਾਯੋ ਹੈ।
ਜਨਨੀ ਸੁੰਦਰਿ ਕੇ ਹਜੂਰ ਸਿੱਖ ਨੈ ਚੜ੍ਹਾਯਾ
ਪਾਛੇ ਲਿਖੈਂਗੇ ਯੇ ਸਾਖੀ, ਅਰੁ ਦੂਜੋ ਗਾਯੋ ਹੈ।
ਦੂਸਰਾ ਸਾਹਿਬਜ਼ਾਦਾ, ਸੰਮਤ - ਸਤਾਰਾਂ ਸੌ ਹੂੰ
ਚਾਲੀਸਾਤ, ਚੇਤ ਕੀ ਇਕੀਸਵੀਂ ਸੁਨਾਯੋ ਹੈ।
ਮੰਗਲਵਾਰ ਤਿੱਥ ਸੱਤਮੀ ਸੁਦੀ ਵਦੀ ਨ ਨਿਸਚੇ†

*ਅੰਮ੍ਰਿਤਸਰੀ ਪੂਨਾਲੀ ਦਾ ਕਥਨ ਹੀ ਸਹੀ ਪ੍ਰਤੀਤਿ ਹੁੰਦਾਇ। ਕਿਉਂ ਜੋ ਪਾਲਕ ਪੁੱਤ੍ਰ ਦਾ ਨਾਮ 'ਅਜੀਤ ਸਿੰਘ' ਰੱਖਣਾ, ਅਪਣੇ ਵਿੱਛੋਂ ਜਾਏ 'ਅਜੀਤ ਸਿੰਘ' ਦੀ ਘਾਟ ਪੂਰੀ ਕਰਨ ਦਾ ਸੂਚਕ ਹੈ! ਜਨਮ ਸੰਮਤ ਭੀ ੧੭੪੩ ਗਲਤ ਹੈ, ੧੭੪੬ ਦਰੁਸਤ ਹੋ ਸਕਦਾਇ। ਕਿਉਂ ਜੋ ੨੦ ਸਾਲ ਦੀ ਉਮਰ ਤੋਂ ਪਹਿਲਾਂ ਸੰਤਾਨ ਹੋਣੀ ਅਸੰਭਵ ਪ੍ਰਤੀਤ ਹੁੰਦੀ ਹੈ। ਨਾਲੇ ਮੱਘਰ ੧੭੪੩ ਵਿਚ ਵਿਆਹੁ ਹੋਕੇ ਮਾਘ ੧੭੪੩ ਵਿਚ ਬੱਚਾ ਪੈਦਾ ਹੋਣਾ; ਵੈਸੇ ਭੀ ਮੁਮਕਿਨ ਨਹੀਂ। ਇਸੇ ਗੱਲੋਂ, ਕਵੀ ਜੀ ਨੇ ਚਾਰੇ ਪੁੱਤ੍ਰ ਜੀਤੋ ਜੀ ਤੋਂ ਪੈਦਾ ਹੋਏ ਮੰਨ ਲਏ ਹਨ। ਜੋ ਸਰਾਸਰ ਗਲਤ ਕਲਪਣਾਂ ਹੈ। (ਰਣਧੀਰ ਸਿੰਘ) †ਸੰ: ੧੭੪੭ ਨੂੰ ਗਤਿ ਮੰਨੀਏਂ ਤਾਂ ੨੧ ਚੇਤ੍ਰ ਵੀਰਵਾਰ ਨੂੰ ਸੀ, ਵਰਤਮਾਨ ਮੰਨੀਏ ਤਾਂ ਬੁੱਧਵਾਰ ਨੂੰ ਥਿਤ ਸੱਤਵੀਂ ਦੋਹਾਂ ਸਾਲਾਂ ਵਿੱਚ ਹੀ ਨਹੀਂ ਮਿਲਦੀ।

ਮਾਤਾ ਜੀਤੋ ਜੀ ਤੇਂ,ਜੁਝਾਰ* ਸਿੰਘ ਨਾਮ ਜਾਯੋ ਹੈ ॥ ੧੨
ਜਨਮਜੋਂ ਅਨੰਦਪੁਰ, ਐ ਸੰਮਤ ਸੈ ਸਤਾਰਾਂ
ਤਿਰਵਿੰਜਾ ਮੰਘਰ ਕੀ ਛਠੀ ਐਤਵਾਰ ਹੈ।
ਦੁਇ ਘਰੀ ਰਾਤਿ ਗਈ, ਮੰਘਰ ਸੁਦੀ ਏਕਮਾਂ†
ਮਾਤਾ ਜੀਤੋ ਜੀ ਤੇਂ ਜੋਰਾਵਰ ਸਿੰਘ ਚਾਰੁ ਹੈ।
ਜਨਮਯੋ ਅਨੰਦਪੁਰ ਮੈ ਪ੍ਰੰਤੁ ਸੰਮਤ ਸਤਾਰਹਿ
ਸੈ ਹੂੰ ਪਚਵਿੰਜਾ ਮਨ ਕੈ ਬਿਚਾਰ ਹੈ।
ਫੱਗੁਣ ਦੂਸਰੀ ਬੁਧਵਾਰ ਹੂੰ ਫੱਗੁਣ ਵਦੀ ਗਯਾਰਵੀਂ
ਨਿਛੱਤ੍ਰ ਅਨੁਰਾਧਾ ਬਿਖੈ ਧਾਰ ਹੈ‡ ॥ ੧੩
ਅਨੰਦਪੁਰ ਕੇ ਮਾਹਿ ਫਤੇਸਿੰਘ ਜਨਮੇ
ਐ ਸੰਮਤ ਸਤਾਰਾਂ ਸੈ ਛਪਿੰਜਾ ਭਲੇ ਪੇਖੀਏ।
ਪ੍ਰਥਮ ਬਿਸਾਖ ਕੀ ਮੈ ਕੇਸਗੜ ਉਪਜਯੋ
'ਖਾਲਸਾ' ਕੇ ਆਛੇ ਪਾਛੇ ਸੰਮਤ ਹੂੰ ਲੇਖੀਏ।
ਸੱਤਾਰਾਂ ਸੈ ਸਤਵਿੰਜਾ ਪੋਹ ਸਾਤ ਸੋਮਵਾਰ,§
ਡੇਢ ਪਹਿਰ ਦਿਨ ਚੜ੍ਹੇ, ਜੀਤੋ ਜੀ ਬਿਸੇਖੀਏ।
ਜੀਤੋ ਜਨਨੀ ਸਮਾਈ ਆਨੰਦਪੁਰ ਮੈ
ਜਹਾਂ ਦੇਹ ਸੰਸਕਾਰ ਕੀਆ ਸੋਊ ਠੌਰ ਦੇਖੀਏ ॥ ੧੪
ਅਗਮਪੁਰਾ ਸੋ ਠੌਰ ਅਬਕੇ ਪ੍ਰਸਿੱਧ ਪੁਨ
ਸੰਮਤ ਸਤਾਰਾਂ ਸੌ ਪੈ ਬਾਠ ਪਾਠ ਜਾਨੀਐ।

---

*ਕਵਿ ਸੈਨਾਪਤਿ ਕ੍ਰਿਤ 'ਗੁਰ ਸੋਭਾ' ਵਿੱਚ, ਦੂਜੇ ਸਾਹਿਬਜ਼ਾਦੇ ਦਾ ਨਾਮ 'ਜ਼ੋਰਾਵਾਰ ਸਿੰਘ' ਤੇ ਤੀਜੇ ਦਾ 'ਸੁਝਾਰ ਸਿੰਘ' ਲਿਖਿਆ ਹੈ। 'ਗੁਰਬਿਲਾਸ' (ਭਾਈ ਸੁੱਖਾ ਸਿੰਘ ਕ੍ਰਿਤ) ਤੇ 'ਗੁਰ ਪ੍ਰਤਾਪ ਸੂਰਜ' ਵਿੱਚ ਭੀ ਇਸੇ ਤਰ੍ਹਾਂ ਹੈ। ਕਈ ਹੋਰ ਇਤਿਹਾਸਕ ਰਵਾਇਤਾਂ ਅਰੁ ਫਾਰਸੀ ਤ੍ਵਾਰੀਖਾਂ ਤੋਂ ਭੀ ਇਸੇ ਗੱਲ ਦੀ ਤਸਦੀਕ ਹੁੰਦੀ ਹੈ।

†ਵਰਤਮਾਨ, ੧੭੫੩ ਦਾ ੬ ਮੱਘਰ ਵੀਰਵਾਰ ਨੂੰ ਤੇ ਗਤਿ ਦਾ ਸ਼ੁਕ੍ਰਵਾਰ ਸੀ। ਸ਼ੁਦੀ ਏਕਮ ਕਿਸੇ ਲੇਖੇ ਭੀ ਨਹੀਂ ਮਿਲਦੀ।

‡ਸੰ: ੧੭੫੫ ਵਰਤਮਾਨ ਵਿੱਚ ਦੋ ਫੱਗੁਣ, ਵਦੀ ੧੩ ਨੂੰ ਸ਼ਨੀਵਾਰੇ ਸੀ, ਤੇ ਗਤਿ ਦੇ ਲੇਖੇ ਐਤਵਾਰੋ ਮਾਘ ਸ਼ੁਦੀ ਨੌਮੀ ਨੂੰ।

§ਵਰਤਮਾਨ ੧੭੫੭ ਦਾ ੭ ਪੋਹ ਵੀਰਵਾਰਾ ਤੇ ਗਤਿ ਦਾ ਸ਼ੁਕ੍ਰਵਾਰਾ ਸੀ।

ਮੰਘਰ ਕੀ ਸਤਾਰਵੀਂ ਵੀਰਵਾਰ ਦੋਇ ਘਰੀ
ਦਿਨ ਰਹੇ ਚਮਕੌਰ-ਸੰਗਰ ਮੈ ਭਾਨੀਐ।
ਜੁੱਧ ਮੈ ਅਜੀਤ ਸਿੰਘ ਉਨੀ ਸਾਲ ਡੇਢ ਮਾਸ
ਘੱਟ ਆਯੁ ਬਿਖੈ; ਔ ਜੁਝਾਰ ਸਿੰਘ* ਗਾਨੀਐ।
ਪੰਦਰਾਂ ਬਰਸ, ਮਾਸ ਸਾਤ, ਦਿਨ ਛੱਬੀ ਆਯੁ,
ਦੋਨੋ ਹੀ ਸਾਹਿਬਜ਼ਾਦੇ ਭੇ ਸ਼ਹੀਦ ਗਾਨੀਐ !! ੧੫
ਦੋਇ ਸੌ ਬਾਈਸ† ਸਿੰਘ ਸੰਗ ਚੜ੍ਹੇ ਸਾਹਿਬ
ਔ ਜ਼ਾਦੇ ਜੋ ਅਜੀਤਸਿੰਘ ਬਾਤ ਰੀਤ ਆਨ ਹੈ।
ਸੁੰਦਰਿ ਸਾਹਿਬ ਮਾਤਾ ਪਾਸ ਜਾ ਲਬਾਣੇ ਸਿੰਘ
ਦਿੱਲੀ ਮੈ ਚੜ੍ਹਾਯਾ, ਇਹੁ ਰੀਤ ਐਸੇ ਜਾਨ ਹੈ।
ਸੁੰਦਰ ਸਰੂਪ ਔ ਸਾਹਿਬਦੇਵੀ ਕੋ ਦਿੱਲੀ ਮੈ
ਛੋਡਕੇ ਸਾਹਿਬ ਗੇ ਦੱਖਣ ਮੈ ਗਾਨ ਹੈ।
ਭੇ ਤਯਾਰ ਤਬ ਦੋਇ ਮਹਿਲ ਸੰਤਾਨ ਮਾਂਗੀ
ਬਚਨ ਭੇ "ਇਹੁ ਸਿਖ-ਸੰਗਤ ਸੰਤਾਨ ਹੈ !!" ੧੬
ਮਹਲਾਂ ਬੇਨੰਤੀ ਕਰੀ ਫਿਰ ਸਾਹਿਬਾਂ ਨੇ ਕਹਯੋ:
"ਮਾਨਹੁ ਨਾ !"—ਸਾਹਿਬਦੇਵੀ ਕੋਂ ਏ ਬੋਲ ਭਯੋ ਹੈ:
"ਗੋਦੀ ਤੇਰੇ ਪਾਯਾ ਇਹੁ ਖਾਲਸਾ !" ਤੌ ਰੀਝ ਭਈ
ਟੇਕਯੋ ਭਾਲ; ਸੁੰਦਰ ਸਰੂਪ ਹਠ ਕਯੋ ਹੈ।
ਤਾ ਕੋਂ ਹਠ ਪੇਖ ਕਰਯੋ ਬੋਲ: "ਆਵੇਗਾ ਪਰੰਤੁ
ਦੁਖਦਾਈ;" ਸੋ ਲਬਾਣੇ ਏਕ ਬਾਲ ਦਯੋ ਹੈ।
ਬਾਲ ਭੇਟ ਕਯੋ, ਨਖ ਸਿਖ ਜੋ ਸਾਹਿਬਜ਼ਾਦੇ
ਸੋ ਅਜੀਤ ਸਿੰਘ ਵਤ ਮਾਨੇ ਵਹੀ ਨਯੋ ਹੈ॥ ੧੭
ਜਨਨੀ ਸੁੰਦਰਿ ਨੇ ਅਜੀਤ ਸਿੰਘ ਰਾਖਯੋ ਨਾਮ
ਸਾਹਿਬਜ਼ਾਦਿਓਂ ਵਤ ਦੀਓ ਅਧਿਕਾਰ ਹੈ।
ਮਾਤਾ ਕੀ ਅਵੱਗਯਾ ਕਰੈ ਸਾਹਿਬ ਬੋਲਾਨੁਸਾਰ;
ਸਾਹਿਬ ਕੇ ਖਾਸ ਸਸਤ੍ਰ ਕਮਰ ਕੇ ਚਾਰ ਹੈ।
ਮਾਤਾ ਕੋ ਬਖ਼ਸ਼ ਗਏ ਸੇ, ਦੋ ਸ੍ਰੀ ਸਾਹਿਬ ਔ

---

*ਕਵਿ ਸੈਨਾਪਤਿ ਦੇ ਕਥਨ ਅਨੁਸਾਰ ਬਾਬਾ ਜੁਝਾਰ ਸਿੰਘ ਜੀ ਸੀਰੰਦ ਵਿਚ ਸ਼ਹੀਦ ਕੀਤੇ ਗਏ।

†'ਜ਼ਫਰਨਾਮੇ' ਵਿੱਚ ਸਤਿਗੁਰਾਂ ਨੇ ਅਪਣੇ ਸਾਥੀ ਸਿੰਘਾਂ ਦੀ ਗਿਣਤੀ ਸਿਰਫ ਚਾਲੀਹ ਦੱਸੀ ਹੈ।

ਖ਼ੂਬ ਏਕ ਖੰਜਰ ਸੋ ਧਾਰ ਦੋ ਕਟਾਰ ਹੈ।
ਏਕ ਪੇਸ਼ਕਬਜ਼ ਮਜਾਨ ਜਾਨ ਦਸਤੇ ਔ
ਮਾਹੀ ਕੇ ਉਸਤਖਾਂ* ਕੇ ਕਰੇ ਨਿਰਧਾਰ ਹੈ ॥ ੧੮
ਕਬਿਤੁ। ਮਾਤਾ ਤੇ ਸਜਾਵਣੇ ਕੇ ਲੀਏ ਮਾਂਗੇ ਆਪ
ਮਾਤਾ ਨਾਹਿ ਦੀਏ,ਕਹਯੋ : "ਇਨੈ ਮਾਥੇ ਨਿਵੈਂ ਜੋਗ ਹੈ।
ਕਰਣੀ ਬਿਅਦਬੀ ਨ ਜੋਗ, ਹੋਤੇ ਓੜਕ ਕੋਂ"—
ਬਹੁਤ ਪ੍ਰਕਾਰ ਮਾਤਾ ਕਹਜੇ : "ਨਹੀ ਯੋਗ ਹੈ।"
ਇਹਾਂ ਤਾਂਈ ਮਾਤਾ ਔ ਅਜੀਤ ਸਿੰਘ ਭੋ ਬਿਰੋਧ,
ਮਾਤਾ ਨੇ ਬੇਦਾਵੇ ਕੀ ਲਿਖਾਈ ਮੱਧ ਲੋਗ ਹੈ।
ਲਿਖਤ ਲਿਖਾਇ ਲਈ ਔਰੁ ਏ ਬਚਨ ਕਰਯੋ
ਸਿਖ ਮੰਤ ਕਾਮ ਨਾ ਕੋ ਰਾਖੈ ਨਾ ਸੰਜੋਗ ਹੈ॥" ੧੯
ਉਪਰੰਤੁ ਸੰਗਤ ਜੋ ਉਸ ਸਾਥ ਥੀ ਸੋ ਭਾਈ ਉਧਰ
'ਅਜੀਤੀਏ ਕੀ' ਭੋ ਪ੍ਰਸਿਧ ਜਾਨੀਐ।
ਪ੍ਰਥਮ ਦਿੱਲੀ ਮੈਂ ਥੀ ਸਮੂਹ ਅਬ ਭੀ ਹੈ ਕਛੁ,
ਮ੍ਰਿਗੀਆ ਚੜ੍ਹਾ ਕਰੈ ਅਜੀਤ ਸਿੰਘ ਗਾਨੀਐ।
ਬੰਗਲੇ ਨਿਕਟ ਏਕ ਬੇਨਵਾ ਫਕੀਰ ਰਹੈ,
ਅਮਲੀ ਮਲੇਛ, "ਏਕ ਦਾਮ ਦੇਵੈ।' ਭਾਨੀਐ।
ਚਾਰ ਪਾਂਚ ਬਾਰ ਜੋ ਰੁਪੈਯਾ ਦੈਜਾ ਏਕ ਵਾਰੀ
ਦੀਓ ਜੌ ਨ ਦਾਮ ਉਸੈਂ, ਬੋਲਯੋ ਬੁਰੀ ਬਾਨੀਐ" ੨੦
ਸੰਗ ਬਾਸੀ ਲੋਗਨ ਨੇ ਕਰਯੋ ਧੌਲ ਧੱਪਾ ਉਸੈ,
ਬਹੁਤ ਹੀ ਕ੍ਰਿਸ ਵਾ ਕੇ ਪ੍ਰਾਨ ਜਾਨ ਗਏ ਹੈਂ।
ਤੁਰਕ ਭੀ ਭੀਰ ਪਾਤਿਸ਼ਾਹਿ ਫ਼ਰਕਸਿਅਰ ਬੀਚ
ਤੇ ਚੌਗੱਤੇ ਗੱਦੀ ਪਰਥਾਇ ਅਏ ਹੈਂ।
ਉਸਨੇ ਸਾਹਿਬਜਾਦਾ ਜਨਨੀ ਸੈਂ ਮਾਂਗਯੋ ਹੈ
ਅਰੁ ਖ਼ੂਨ ਦੱਵਾ ਕਰਯੋ ਤੁਰਕ ਮੰਗਏ ਹੈਂ।
ਮਾਤਾ ਜੀ ਨੇ ਲਿਖਤ ਲਿਖਾਈ ਭੀ ਦਿਖਾਈ ਤਾਕੇ
ਉਪਰੰਤੁ ਘਰ ਲੁਟਯੋ ਐਸੀ ਬਾਤ ਕਏ ਹੈਂ ॥ ੨੧
ਫਰੁਕਸਿਜਰ ਨੇ ਭੀ ਇਹੁ ਫੁਰਮਾਯਾ ਨੌਮੀ
ਪਾਤਸ਼ਾ ਕੀ ਪਾਰਖਤੀ ਦੇਵੋ ਹਮੈ ਖ਼ੂੰਨ ਕੀ।

*"ਮਾਹੀ ਨਾਮ ਮੱਛੀ ਕੋ ਜਾਨੀਓ। ਉਸਤਖਾਂ ਨਾਮ ਹੱਡੀ ਕੋ ਜਾਨੀਓਂ ਤਾ ਕੇ ਦਸਤੇ ਔ ਮਜਾਨ ਸੇ।" (ਕਰਤਾ)

ਹਮ ਤੇ ਅਜੀਤ ਸਿੰਘ ਕੋ ਨ ਕਛੁ ਕਹੈਂ "ਹਮ"
ਮਾਤਾ ਜੀ ਨੇ ਬਾਤ ਨਾਹਿ ਮਾਨੀ ਜਾਨ ਊਨ ਕੀ।
ਤੁਰਕਾਂ ਕੀ ਫੌਜ ਚੜ੍ਹੀ ਪੰਜ ਸੌ ਕੇ ਸਿੰਘ ਸਾਥ
ਲਰੇ ਹੈਂ, ਅਜੀਤ ਸਿੰਘ ਡਰੇ ਮੁਖੋਂ "ਹੂੰ" ਨ ਕੀ।
ਪਾਂਚ ਖਟ ਘੜੀ ਲੜੇ, ਬਹੁਰੋ ਅਜੀਤ ਸਿੰਘ
ਐਸੇ ਭਾਗ ਗਏ ਜੈਸੇ ਬੈਲ ਡਾਰੇ ਗੂਨ ਕੀ ॥ ੨੨
ਭਾਗਕੈ ਜੋ ਸਿੰਘ ਪੁਰੇ ਮਾਹਿ ਏਕ ਦਿਜ-ਘਰ
ਛਿਪੇ, ਜਾਇ ਦਏ ਪਕੜਾਇ ਧਾਇ ਆਇ ਹੈਂ।
ਤੁਰਕਾਂ ਨੇ ਗਜ ਪਗ ਤਲੇ ਹੂੰ ਮਸਲਵਾਕੈ
ਦੀਆ ਕਰ ਸੁ ਸ਼ਹੀਦ ਸੰਮਤ ਸੁਨਾਇ ਹੈ।
ਸੰਮਤ ਸਤਾਰਾਂ ਸੌ ਪੰਝੱਤ੍ਰਾ ਫਗੁਣ ਬਾਈ,
ਐਤਵਾਰ ਸ਼ਹਰ ਤੇ ਦੋਇ ਕੋਸ ਗਾਇ ਹੈ।
ਉਤਰ ਕੀ ਓਰ 'ਮੰਡੀ ਸਬਜ਼ੀ' ਕੇ ਪਾਸ ਭਾਸ
ਮ੍ਰਿਗਪਤਿ ਜੋ ਅਜੀਤ ਦੇਹੁਰਾ ਸੁਹਾਇ ਹੈ ॥ ੨੩
'ਸੰਗਤ-ਅਜੀਤੀ' ਐਤਵਾਰ ਕੋਂ ਸੁ ਜਾਤੀ ਉਹਾਂ,
ਪਾਤਿਸ਼ਾਹੀ ਦਸਮੀ ਸਮਾਣੇ ਪਸਚਾਤ ਹੈ।
ਦਸ ਸਾਲ ਚਾਰ ਮਾਸ ਮ੍ਰਿਗਿੰਦਅਜੀਤ
ਤਨ ਰਹਯੋ, ਉਪਰੰਤ ਚਾਰ ਬਰਖ ਪਛਾਤ ਹੈ।
ਪਾਂਚ ਦਿਨ ਗਾਦੀ ਪਰ ਰਹੇ, ਅਰੁ ਹਠੀ ਸਿੰਘ
ਔ ਅਜੀਤ ਸਿੰਘ ਕਹੈ ਹਠੀ ਜੋ ਸੁਹਾਤ ਹੈ।
ਸੰਗਤ ਭੀ ਵਾਂਕੀ ਦਿੱਲੀ ਮੈਂ ਹੈ ਜੁਦੀ; ਹਠੀ ਸਿੰਘ
ਕੀ 'ਅਬਾਈ ਪੁਰ' ਮੈਂ ਹੈ; ਏਕ ਔਰ ਗਾਤ ਹੈ: ੨੪
ਹਠੀ ਸਿੰਘ ਜੀ ਕੀ 'ਮਧੁਪੁਰੀ' ਮੈ ਹੈ ਏਕ ਠੌਰ;
ਦੀਰਘ 'ਬਰ੍ਹਾਨਪੁਰ' ਮੈਂ ਹੈ ਸਿਰਮੌਰ ਹੈ।
ਚਾਰੋਂ ਹੀ ਸਾਹਿਬਜ਼ਾਦੋਂ ਤੇ ਅਜੀਤ ਸਿੰਘ ਜੁਦਾ,
ਕਹਤ ਗੁਲਾਬ ਸਿੰਘ ਹੋਵੈ ਬਹੁ ਗੌਰ ਹੈ।
ਹੋਵਣੇ ਸ਼ਹੀਦ ਪਾਛੇ ਕਥਾ ਅਬ ਔਰ ਸੁਨੋ,
ਸੰਗਤ ਦਿੱਲੀ ਕੀ ਮਾਤਾ ਜਾਵੈ ਔਰ ਠੌਰ ਹੈ।
ਸ੍ਰੀ ਗੁਰੂ ਗੁਬਿੰਦ ਸਿੰਘ ਕਰੁ ਜੋਰਿ ਨਮੋ ਕਰੋਂ,
ਚਰਨ ਕਮਲ ਜਾਕੇ ਬਸੈ ਮਨ ਭੌਰ ਹੈ ॥ ੨੫
ਜਨਨੀ ਸਾਹਿਬਦੇਵੀ, ਜਨਨੀ ਸੁੰਦਰਿ ਅਰੁ

ਬੰਗਲੇਂ ਤੇ ਨਾਲ ਲੇਕੇ ਗਮਨ ਕੇ ਗਈ ਹੈ।
ਚੋਰਾਮ ਵਕੀਲਪੁਰੇ, ਕਰਨ ਵੀ ਪੁਰ ਕਿਧੋ
ਤਰੇ ਅਗਨੇਯ ਕੂੰਟ ਬਿਖੇ ਯੇ ਸੁਨਈ ਹੈ।
ਮਾਤਾ ਕੋ ਲੇ ਆਏ ਐ ਹਵੇਲੀ ਲਾਲ ਪਾਹਨ ਕੀ
ਏਕ ਸੋ ਇਮਾਰਤ ਕੀ ਉਮਦੀ ਬਨਈ ਹੈ।
ਦੋਇ ਮਾਤਾ ਕੋਂ ਬਿਰਾਜਮਾਨ ਉਹਾਂ ਕੀਆ,
ਅਬ ਵਹੁ ਠੌਰ 'ਮਾਤਾ ਜੀ ਕੋ' ਕੈ ਪ੍ਰਸਿੱਧ ਭਈ ਹੈ॥ ੨੬
'ਮਾਤਾ ਜੀ ਕੀ'-ਕੈ-'ਹਵੇਲੀ' ਗੁਰਦ੍ਵਾਰਾ ਹੈ ਪ੍ਰਸਿੱਧ
ਓੜਕ ਪ੍ਰਯੰਤ ਮਾਤਾ ਸਾਹਿਬ ਜੀ ਰਹੇ ਹੈਂ।
ਪਾਤਿਸਾਹੀ ਦਸਮੀ ਕੇ ਐ ਚਲਾਣੇ ਪਾਛੇ
ਦੋਇ ਮਾਤਾ ਤਨ ਚਾਲੀ ਚੋਲੀ ਸਾਲ ਰਹੇ ਅਹੇ ਹੈਂ!
ਕਯੋਂਕਿ ਮਾਤਾ ਕੇ ਹੁਕਮਨਾਮੇ ਨਾਮ ਸਿੱਖਾਂ ਕੇ ਹੈਂ;
ਸੰਮਤ ਅਠਾਰਾਂ ਸੌਂ ਹੂੰ ਤੀਨ ਮਾਹਿ ਚਹੇ ਹੈ
ਪਾਛੇ ਮਾਤਾ ਸੁੰਦਰਿ ਸਮਾਣੇ ਕਾ ਇਕਾਦਸੀ ਹੈ
ਦਿਨ; ਅਰੁ ਦੋਵੇ ਮਾਤਾ ਕੇ ਸਰੀਰ ਦਹੇ ਹੈਂ॥ ੨੭
ਸੰਸਕਾਰ ਪਾਤਿਸ਼ਾਹੀ ਅੱਠਮੀ ਕੇ ਠੌਰ ਪਾਸ
ਤਿਲੋਖਰੀ ਬਰਾਨਪੁਲੇ ਮਾਹਿ ਦਾਹਿ ਭਯੋ ਹੈ।
ਉਹਾਂ ਦੋਨੋ ਦੇਹੁਰੇ ਹੈਂ; ਅਰੁ ਦੋ ਸਾਹਿਬਜਾਦੇ
ਜ਼ੋਰਾਵਰ ਸਿੰਘ ਨਵ ਸਾਲ ਆਯੁ ਅਯੋ ਹੈ।
ਅਰੁ ਫਤੇ ਸਿੰਘ ਸਾਤ ਸਾਲ, ਜੁਗ ਮਾਸ ਘਾਟ
ਆਯੁ ਕੀ ਮੈ, ਪ੍ਰੇਮ ਨੇਮ ਸੰਮਤ ਸੁਨਯੋ ਹੈ।
ਸਤਾਰਾਂ ਸੌ ਬਾਠ ਪੋਹ ਤੀਜੀ ਵਾਰ ਮੰਗਲ ਥੋ,
ਸਵਾ ਪਹਿਰ ਦਿਨ ਚੜ੍ਹੇ ਕਾਮ ਐਸੋ ਭਯੋ ਹੈ॥ ੨੮
ਸਰੰਦ ਫਿਟਮੂਹੀ ਮੈਂ ਮਲੇਛੋਂ ਚਾਕ ਕਰਿ ਹਿਯੇ,
ਕਰੇ ਹੈਂ ਸ਼ਹੀਦ, ਅਰੁ ਐਸੇ ਪਰੇ ਭਾਸ ਹੈ,
ਦਾਹ ਕੀਏ ਸਿੱਖਨ ਸਰੀਰੋਂ ਕੇ ਪੁਲਾਂ ਕੇ ਪਾਸ,
ਪੁਰ ਤੇ ਬਾਹਿਰ, ਉਸ ਠੌਰ ਨਾਮ ਖਾਸ ਹੈ:
ਨਾਮ ਹੈ 'ਸਰੂਪ ਜੋਤੀ', ਅਰੁ ਦੇਹਰੇ ਕੇ ਮਧ
ਜਹਾਂ ਤਨ ਛੁਟੇ ਤਹਾਂ ਠਉਰ ਅਘ ਨਾਸ ਹੈ।
'ਫਤੇ ਗੜ੍ਹ' ਕਹੋਂ ਜਾ ਕੋ, ਅਰੁ ਇਸੀ ਦਿਨ ਮਾਤਾ
ਗੁਜਰੀ ਹੀਰੇ ਕੀ ਕਣੀ ਚਾਟੀ ਕਹੈ ਦਾਸ ਹੈ। ੨੯

੬੨.

ਹੀਰੇ ਕੀ ਕਣੀ ਚਾਟ ਪੋਤ੍ਰਾਂ ਕੇ ਬਜੋਗ ਬਿਖੈ,
ਤਨ ਤਯਾਗ ਕੀਆ, ਮਾਤਾ ਦੇਹਰਾ ਭੀ ਜਾਨੀਐ।
'ਫਤੇ ਗੜ੍ਹ' ਪਾਸ ਦੇਹਰਾ ਹੈ ਸਾਹਿਬਜ਼ਾਦਜੋਂ ਕੇ
ਮਾਤਾ ਜੀ ਕਾ; ਸਿਖ 'ਬੰਦੇ' ਕੀ ਐ ਬਾਤ ਭਾਨੀਐ।
ਬੰਦੇ ਸਿਖ ਕੋ ਪ੍ਰਸੰਗ ਐਸੇ ਹੈ ਕਿ ਪਾਤਿਸ਼ਾਹੀ
ਦਸਮੀ ਕਾ ਭੇਜਾ ਆਯੋ ਬੈਰ ਲੈਨ ਗਾਨੀਐ।
ਬੈਰ ਲੈਣੇਂ ਕੋ ਸਾਹਿਬਜ਼ਾਦੋਂ ਕੇ ਸਿਰੰਦ ਓਰ
ਆਯੋ ਹੈ; ਮਲੇਛ-ਪੁੰਜ ਹੂੰ ਕੀ ਕਰੀ ਹਾਨੀਐ ॥ ੩੦
"ਕਰਨੀ ਨ ਨਾਰੀ!" ਏ ਉਚਾਰੀ ਥੀ, ਸੋ ਕਰੀ ਨਾਰੀ;
ਭਾਵੀ ਬਸ ਤੁਰਕਾਂ ਕੇ ਬਸ ਯਾਂਤੇ ਅਯੋ ਹੈ।
'ਲੋਹ ਗੜ੍ਹ' ਬਿਖੈ ਘੇਰਯੋ ਗਯੋ ਨ੍ਰਿਪ ਜੋ ਮਲੇਛੋਂ ਭੇਜੇ
ਬੰਦੇ ਪਰ ਆਇ ਉਨਹੁ ਕੋ ਭੇਜਯੋ ਹੈ।
ਪਹੁਤਾ ਦਿੱਲੀ ਮੈ ਉਹਾਂ ਤੁਰਕਾਂ ਕੀ ਕੋਤਵਾਲੀ
ਪਾਤਿਸ਼ਾਹੀ ਦਸਮੀ ਕੇ ਜੋ ਸਮਾਣ ਭਯੋ ਹੈ।
ਨਵ ਸਾਲ ਚਾਰ ਮਾਸ ਆਠ ਦਿਨ ਪੀਛੇ
ਫਰੁਕਸਿਅਰ ਕੇ ਵਖਤੁ ਸੰਮਤ ਸੁਨਯੋ ਹੈ ॥ ੩੧
ਸਤਾਰਾਂ ਸੈ ਚੋਹੱਤ੍ਰਾ ਥੋ, ਫੱਗੁਣ ਸੁਦੀ ਕੀ ਨਵ,
ਦੀਓ ਕੇ ਸ਼ਹੀਦ; ਭੇਖ ਪ੍ਰਥਮ ਬੈਰਾਗੀਐ,
ਲਛਮਨਦਾਸ ਨਾਮ ਕਰ ਦੇਸ ਦਖਣ ਕੇ
ਪਾਸੇ ਰਹੈ; ਬੀਰ ਬਸ ਮੰਤ੍ਰ ਧਨ ਹੂੰ ਦੀਐ।
ਨਾਟਕ ਚੇਟਕ ਪੁੰਜ ਕਰੈ ਥੇ ਸਾਹਿਬ ਵਾਂ ਕੇ
ਪਲੰਘ ਪੈਂ ਥਿੱਤਿ ਭਏ ਬੀਰ ਆਗਿਆ ਕੀਐ।
ਬੀਰ ਨਾ ਉਲਟ ਸਕੇ ਗੁਰਾਂ ਕਾ ਨਿਹਾਰ ਤੇਜ
ਭਯੋ ਸਿੱਖ ਸਾਹਿਬਾਂ ਨੇ 'ਬੰਦਾ' ਨਾਮ ਰਾਖੀਐ ॥ ੩੨
ਸਾਹਿਬਜ਼ਾਦੋਂ ਕੀ ਦਈ ਬਦਲੈ ਲੇਨੇ ਕੀ ਆਗਯਾ
ਉਸ ਅਨੁਸਾਰ ਆਯੋ ਥੋ; ਅੰਮ੍ਰਿਤਸਰ ਕੀ
ਪਰਨਾਲੀ ਮੈ ਜੋ ਲਿਖਯੋ "ਨਵ ਮਾਸ ਨਵ ਦਿਨ ਪੀਛੇ
ਹਾੜ ਦੂਜੀ ਬੰਦਾ ਭਯੋ," ਬਾਤ ਰਰਕੀ।
ਇਹੁ ਸੋ ਸਰੰਦ ਪਾਸੇ ਆਣੇ ਕਾ ਸੰਮਤ ਜਾਣੋ
ਪਾਤਿਸ਼ਾਹੀ ਦਸਮੀ ਜੂ ਸਾਹਿਬ ਸੁਘਰ ਕੀ।
ਦੇਵੀ ਕੈ ਪ੍ਰਤੱਛਜ ਪਾਛੇ 'ਖਾਲਸਾ' ਪ੍ਰਗਟ ਕਰਾ,

ਸੁਧਾ ਕੋਂ ਛਕਾਇਕੈ; ਐ ਸੁਨੋ ਪ੍ਰੇਮ ਭਰ ਕੀ: ੩੩
ਤੁਰਕਾਂ ਸੇਂ ਜੁੱਧ ਕਰੇ ਚਰਿਤ ਅਨੇਕ ਕਰੁ,
ਸੰਮਤ ਸਤਾਰਾਂ ਸੌ ਬੋ ਬਾਠ ਹੀ ਪਛਾਨੀਐ !
ਮਾਘ ਵਦੀ ਏਕਮ 'ਮੁਕਤਸਰ' ਜੁੱਧ ਕੀਆ,
ਨਵ ਮਾਸ, ਨਵ ਦਿਨ, ਨੌ ਪਹਰ, ਜਾਨੀਐ
ਨਵ ਪਲ, 'ਦਮਦਮੇ-ਤਲਵੰਡੀ' ਸਾਹਿਬ ਕੀ
ਰਾਜੈ; ਫਿਰ ਦੱਖਣ ਗੇ, ਸੰਮਤ ਪ੍ਰਮਾਨੀਐ
ਸਤਾਰਾਂ ਸੈ ਤ੍ਰੇਠ ਦਮਦਮੇ ਤੇ ਮੰਘਰੁ ਲਾਗੇ
ਕੂਚ ਕੈ; ਦੋ ਸਾਲ ਪੀਛੇ ਕੱਛ ਘਾਟ ਆਨੀਐ !! ੩੪
ਸੰਮਤ ਸਤਾਰਾਂ ਸੈਂ ਪ੍ਰੈਂਠ ਅਸੂ ਸੁਦੀ ਆਠ,
ਪੂਜਾ ਜੋ ਦੇਵੀ ਕੀ ਅਸੂ ਕੇ ਨੌਰਾਤੇ ਕੀਨੀ ਹੈ।
ਹਵਨਾਦਿ ਉਸ ਦਿਨ ਕੈ ਸਮਾਪਤੀ ਥੀ,
ਸਾਯੰਕਾਲ ਰਹਿਰਾਸ ਪੀਛੇ ਔਰ ਕਥਾ ਚੀਨੀ ਹੈ।
ਪਠਾਨ-ਪੁੱਤ੍ਰ ਕਰ ਤੇਂ ਕਟਾਰ-ਘਾਇ ਲਾਗ ਗਯੋ,
ਡਾਕਤਰਾਂ ਨੇ ਦਵਾਈ ਦੀਨੀ, ਜਬ ਲੀਨੀ ਹੈ।
ਤਾ ਕੇ ਲਾਏ ਮਿਲਯੋ ਘਾਵ, ਕੈ ਸਨਾਨ ਯਾਰ੍ਹੀਂ ਦਿਨੋ,
ਕਾਤਿਕ ਕੀ ਚੌਥ ਨ੍ਹਾਏ; ਸੁਨੋ ਅਘਹੀਨੀ ਹੈ !! ੩੫
ਆਗਲੇ ਦਿਵਸ ਦੋ ਕਮਾਨੈ ਏਕਠੀ ਹੀ ਖੈਂਚਿ,
ਟਾਂਕੇ ਤੋੜਦੀਏ, ਸੋਲਾਂ ਦਿਨ ਜਾਨ ਫਿਰ ਹੈ !
ਫਿਰ ਪਾਛੇ ਤਨ ਰਹਾ, ਦੋ ਵਖਤ ਕੈ ਸ਼ਨਾਨ
ਪਹਿਰੀ ਪੁਸ਼ਾਕੀ ਨਵੀਂ; ਮਨ, ਮਤਿ ਥਿਰ ਹੈ।
ਪੱਟੀਆਂ ਸੇ ਬਾਂਧਿ ਘਾਉ, ਸਸਤ੍ਰਾਂ ਸਮੇਤ ਕਸ
ਕਮਰ ਕੈ; ਤਕੀਏ ਲਗਾਇ ਕਰ ਹਿਰ ਹੈਂ।
ਪਾਨ ਖਾਨ ਕੈ ਨ ਕਛੁ ਦਿਨ ਦਿਨ ਕਰਣਾ ਥਾ
ਜੋ, ਸੋ ਕਰ; ਸੰਮਤ ਸਤਾਰਾਂ ਸੈ ਪੈਂਠਿਰੁ ਹੈ; ੩੬
ਕਾਤਿਕ ਸੁਦੀਓਂ ਪਾਂਚ, ਵੀਰਵਾਰ, ਦੋ ਪਹਿਰ
ਰਾਤ ਗਏ, ਟਿੱਕੇ ਹੂੰ ਤੇ ਬੱਤੀ ਸਾਲ, ਧਾਰੀਐ।
ਯਾਰਾਂ ਮਾਸ ਪਾਛੇ, ਆਪ ਇਸ਼ਨਾਨ ਕਰਿ
ਅਰੁ ਕਮਰ ਸਜਾਕੇ; ਪੁਰ ਮੈ 'ਨਦੇੜ' ਭਾਰੀਐ,
'ਗੋਦਾਵਰੀ' ਤਟ ਪਰ, ਸ਼ਬਦ ਛਬਦ ਗੁਰੋਂ ਜੀ ਕਾ,
ਕੀਰਤਨ ਸੁਣੇਂ ਗੁਣੇਂ, ਭੇ ਸਵਾਰੀਐ।

'ਗੁਰੂ ਗ੍ਰੰਥ ਸਾਹਿਬ' ਕੇ ਆਗੇ ਟਿੱਕੇ ਕਾ ਨਰੇਲ ਰਾਖਿ,
ਮੱਥਾ ਟੇਕ ਕਰਿ ਬੇਨਤੀ ਬਿਚਾਰੀਐ ॥ ੩੭
'ਗੁਰੂ ਗ੍ਰੰਥ ਸਾਹਿਬ' ਕੋ ਗੁਰਤਾਈ ਦੇਇ ਕਰ
ਅਰਦਾਸ ਕਰ ਅਰੁ ਪ੍ਰੇਮ ਭਰ ਕਰੀ ਹੈ ।
ਲੈਕੇ 'ਖਾਲਸੇ' ਤੇ ਖ਼ੁਸ਼ੀ, ਚੰਦਨ ਕੀ ਚਿਖਾ ਪਰ,
ਆਪ ਚਲਿ ਆ ਬਿਰਾਜੇ ਦਾਹ ਠੌਰ ਧਰੀ ਹੈ ।
ਅਰੁ ਯੋਗ-ਬਲ ਕਰਿ ਪ੍ਰਗਟਾਇ ਪਾਵਕ ਕੋਂ,
ਦਾਹ ਨਿਜ ਤਨ ਕੀਆ; ਨਾਮ ਲੀਆ ਹਰੀ ਹੈ ।
ਚਿਖਾ ਕੇ ਗਿਰਦ ਲਗੀ ਭਈ ਥੀ ਕਨਾਤੈਂ ਭਾਣੇ
ਵਰਤਾਣੇ ਸਮੇ; ਸੁਨੋ ਪ੍ਰੇਮ ਸੰਗ ਜਰੀ ਹੈ ॥ ੩੮
ਕਰ ਦੀਆ ਬਾਹਰ ਥਾ ਸਭ ਕੋਂ; ਸੁਨੋ ਹੋ ਤੁਮੈਂ
ਉਮਰ ਸਰੀਰ ਸਾਰੀ ਹੂੰ ਕੀ ਸੁਨ ਲੀਜੀਐ !
ਬਰਖ ਬਿਤਾਲੀ, ਨਵ ਮਾਸ, ਚਵੀ-ਚਾਰ ਦਿਨ
ਹੂੰ ਕੀ; ਅਬਹੂੰ 'ਨਦੇੜ' ਸ਼ਹਰ ਸੁਨੀਜੀਐ ।
'ਗੋਦਾਵਰੀ' ਕੇ ਨਿਕਟ 'ਅਬਚਲ ਨਗਰ' ਹੈ
ਗੁਰ ਅਸਥਾਨ ਪ੍ਰਸਿੱਧ ਸੋ ਸੁਨੀਜੀਐ ।
ਸ੍ਰੀ ਗੁਰੂ ਗੁਬਿੰਦ ਸਿੰਘ ਕੰਜ ਪਗ ਪ੍ਰੇਮ ਮਾਹਿ,
ਭੀਜੀਐ, ਜਪੀਜੀਐ, ਔ ਜੀਜੀਐ ਤੌ ਕੀਜੀਐ ॥ ੩੯

ਯਥਾ ਭਾਈ ਬੁਧਿ ਸਿੰਘ ਕਵਿ ਰਾਜ ਜੀ ਕੋ:—

ਕਬਿੱਤੁ । ਕੋਮਲ ਕਮਲਦਲ ਕਮਲਾ ਕੇ ਜੀਤਿ ਰਾਖੇ;
ਸੁੰਦਰ ਬਿਮਲ ਨਖ ਜੋਤੀ ਜੋਤਿ ਵਾਰੇ ਹੈਂ ।
ਤਾਰਬੇ ਕੋਂ ਭਵ-ਸਿੰਧੁ ਉਡਪ ਅਨੂਪ ਰੂਪ;
ਕੈਧੋ ਸੁਖ-ਸੰਪਟ ਸੁਘਟ ਘਾਟ ਢਾਰੇ ਹੈਂ ।
ਕੈਧੋ ਸੁਭ ਕਾਮਨਾ ਕੀ ਖਾਨ ਹੂੰ ਬਿਰਾਜਮਾਨ,
'ਸਸਿਜ ਮ੍ਰਿਗਿੰਦ' ਦੋਊ ਅਮੀ ਰੂਪ ਧਾਰੇ ਹੈਂ ।
ਸੁਨੋ ਸਿਰਤਾਜ ਮਹਾਰਾਜ ਸ੍ਰੀ ਗੁਬਿੰਦ ਸਿੰਘ !
ਆਪਦਾ ਹਰਨ ਜੁਗ ਚਰਨ ਤਿਹਾਰੇ ਹੈਂ ॥ ੪੦
ਦੋਹਾ । ਗੁਰੁ ਪਗ-ਪੰਕਜ ਕੋਂ ਨਮੋਂ, ਰਿੱਧਿ ਸਿੱਧਿ ਨਿਤਿ ਦੇਤ ।
ਗਣਪਤਿ ਵਤ ਬਿਘਨਨ ਹਰੇਂ, ਤਿਨ ਕੋਂ ਮਨ ਚਿਤ ਚੇਤ ॥ ੪੧

ਦਯਾਲ ਬਿਸਾਲ ਕ੍ਰਿਪਾਲ ਗੁਰੂ, ਤਿਨ ਕੀ ਗੁਰੁ-ਪ੍ਰਨਾਲਿ ।
ਜਾਲ ਪਾਪ ਕਲਿਕਾਲ ਕੋਂ, ਹਰਤ ਕਰਤ ਤਤਕਾਲ ॥ ੪੨

ਸੰਕਰ ਛੰਦ । ਅਸਥਾਨ ਜਾਨ 'ਸ਼ਹੀਦ ਬੁੰਗਾ,'
ਨਾਮ 'ਸਿੰਘ ਗੁਲਾਬ' ਹੈ ।
ਧਰਵਾਰ ਮੰਗਲ, ਮਾਸ ਸਾਵਣ,
ਥਿੱਤਿ ਨੌਮੀ ਆਬ ਹੈ ।
ਸੰਮਤ ਉਨੀ ਸੈ ਆਠ ਪੇਖੇ,
ਪੱਖ ਕ੍ਰਿਸਨ ਬਿਚਾਰ ਮਨ ।
ਯੇ ਕਰੀ ਰਚਨਾ 'ਸੁਧਾਸਰ,'
ਪੈ ਨ੍ਰਾਤ ਅਘਹਰ ਗਾਤ ਜਨ ॥ ੪੩

ਇਤਿ ਸ੍ਰੀ ਗੁਰੁ-ਪ੍ਰਨਾਲਿਕਾਯਾਂ, ਕਵਿ ਗੁਲਾਬ ਸਿੰਘ
ਬਿਰਚਤੇ. ਦਸਮੀ ਪਾਤਿਸਾਹੀ ਜੀ ਕੀ
ਆਦਿ ਉਤਿਪਤੀ, ਕਥਨੰ ਨਾਮ
ਦਸਮੋ ਪ੍ਰਕਰਣ ਸਮਾਪਤੰ
੧੦ ॥ ਸੁਭਮਸਤੁ
ਵਾਹਿਗੁਰੂ ਜੀ

## ਛਪੀਆਂ ਪੁਸਤਕਾਂ

੧—ਮਾਖਜ਼ਿ ਤ੍ਵਾਰੀਖ-ਸਿੱਖਾਂ (ਫਾਰਸੀ) ਭੇਟਾ ੧।।।)
੨—ਔਰਾਕਿ ਪ੍ਰੀਸ਼ਾਨ-ਤਾਰੀਖ਼-ਪੰਜਾਬ (ਫਾਰਸੀ) ।।।)
੩—ਮੁਖਤਿਸਰ ਨਾਨਕਸ਼ਾਹੀ ਜੰਤ੍ਰੀ (ਉਰਦੂ) ੧=)

ਸੋਸਾਇਟੀ ਦੇ ਮੈਂਬਰਾਂ ਨੂੰ ਪੌਣੀ ਕੀਮਤ ਤੇ ਮਿਲਣਗੀਆਂ । ਡਾਕ ਖਰਚ ਤਿੰਨਾਂ ਕਿਤਾਬਾਂ ਦੇ ਸੈੱਟ ਲਈ ।=) ਹੈ । (ਸਕੱਤ੍ਰ)

੧ ੴ ਸਤਿਗੁਰ ਪ੍ਰਸਾਦਿ ।

# ਅਬ ਸਤਿਗੁਰ ਕਾ ਵੰਸੁ ਵਰਨਨੰ

(ਕਵਿ ਰਾਮ ਸਿੰਘ ਕ੍ਰਿਤ)

ਕਰਖਾ । ਪ੍ਰਣਵ ਪਦਿ ਬਿਮਲ ਗੁਰ-ਬੰਸ ਕੋ,
ਸਮਝ ਸੁਖੁ ਲਹੈਂ ਜੋ ਗੁਰੂ-ਪਿਆਰੇ ।
ਸੁਨਤ ਭਵ-ਬੰਧ ਕਟਿ ਜਾਂਹਿ ਸਭਿ ਛਿਨਕ ਮੈ,
ਹੋਹਿ ਬਿਸਰਾਮ ਨਿਜ ਬਿਸਦ ਭਾਰੇ ।
ਕਾਲਕਲਿ ਬਿਆਲ ਸਭਿ ਜਗਤ ਬੌਰਾ ਭਯੋ;
ਧਰਮ, ਸੁਚ ਕਰਮ ਤਜਿ ਸਗਲ ਡਾਰੇ ।
ਧਰਾ ਬਹੁ ਕੰਪ ਅਤਿਪਾਪ ਤੇ ਬਿਮਨ ਮਨ,
ਜਾਇ ਬਚ ਸੇਸਪਤਿ ਪੈ ਉਚਾਰੇ ।
"ਤ੍ਰਾਹ ਤ੍ਰਾਹ ਪ੍ਰਭ ! ਸਰਨ ਤੁਮਰੀ ਚਰਨ
ਕਰੋ ਮਮ ਰੱਛ ਨਿਜ ਪੈਜ ਵਾਰੇ ।"
ਸੁਨਤ ਬਚ ਕਾਨ ਗੁਰ ਮਾਨ ਧੀਰਜ ਦੀਓ:
"ਧਰੌਂ ਨਿਜ ਰੂਪ ਦੁਖ ਹਰੌਂ ਸਾਰੇ ॥" ੧
ਬੰਸ ਛਤ੍ਰੀ ਮਹਾਂ ਬੇਦੀਅਨ ਕੁਲਿ ਬਿਖੈ,
ਨਾਮ 'ਨਾਨਕ' ਤਿਹੂੰ ਲੋਕ ਜਾਨੇ ।
ਦੋਇ ਵਰ ਪੁਤ੍ਰ ਤ੍ਰਈ ਲੋਕ ਪ੍ਰਸਿੱਧ ਹੈਂ,
ਬਡੇ 'ਸ੍ਰੀ ਚੰਦ' ਜਗ ਤਪੀ ਮਾਨੇ ।
ਦੂਸਰੇ ਗ੍ਰਿਹਸਤਿ ਮੈ ਰਹੇ 'ਲਖਮੀ ਦਾਸ'
ਨਾਹਿ ਕੋ ਲਖਿ ਸਕੈ ਗਤਿ ਪਛਾਨੇ ।
ਜੋਤਿ ਮਿਲ ਜੋਤਿ ਨਿਜ ਤਖਤ 'ਅੰਗਦ' ਦੀਓ,
ਭਏ ਨਿਜਰੂਪ 'ਨਾਨਕ' ਸਮਾਨੇ ॥ ੨

ਦੋਹਰਾ । ਤਖਤ ਬਿਰਾਜੇ ਸਤਿਗੁਰੂ, 'ਅੰਗਦ' ਕਲਾ ਅਨੰਤ ।
'ਦਾਸੂ,' 'ਦਾਤੂ' ਪੁਤ੍ਰ ਦੁਇ, ਇਕ ਗ੍ਰਿਹੀ ਇਕ ਸੰਤ ॥ ੩

ਅੜਿਲ । ਪਾਨੀ ਭਰ ਨਿਜ ਸੀਸ, ਟਹਲ ਗੁਰ-ਧਾਮ ਕਮਾਇਓ ।
'ਅੰਗਦ' ਭਏ ਕ੍ਰਿਪਾਲ, 'ਅਮਰ' ਗੁਰ ਛਤ੍ਰ ਫਿਰਾਇਓ ।
'ਮੋਹਨ,' 'ਮੋਹਰੀ' ਪੁਤ੍ਰ, ਸਤਿਗੁਰੂ ਆਗਿਆ ਪਾਈ ।
ਬੀਬੀ ਭਾਂਨੀ ਸੁਤਾ, ਸਤੀ ਸਤਿ ਸੰਤਨ ਗਾਈ ।

ਜਗਤ-ਸਾਕ ਤਜਿ ਦੀਨ, ਪਿਤਾ ਸਤਿਗੁਰੂ ਠਹਿਰਾਇਓ।
ਹੋ ਸੇਵਾ ਮਨਿ ਬਚਿ ਕੀਨ, ਅਟਲਪਦੁ ਗੁਰ ਤੇ ਪਾਇਓ॥੪
ਦੋਹਰਾ। 'ਰਾਮਦਾਸ' ਸੋਭਤ ਭਏ, ਅਟਲੁ ਸਿੰਘਾਸਨ ਲੀਨ।
'ਅਮਰਦਾਸ' ਹਰਿ ਸੋਂ ਮਿਲੇ, ਸਤਿਗੁਰ ਸੋਢੀ ਕੀਨ ॥ ੫
ਤਖਤ ਬਿਰਾਜੇ ਚਤੁਰਥੈ, 'ਰਾਮਦਾਸ' ਗੁਰ ਰੂਪ।
ਤੀਨ ਪੁਤ੍ਰ ਉਪਜਤ ਭਏ, ਤੀਨ ਲੋਕ ਕੇ ਭੂਪ ॥ ੬
'ਪ੍ਰਿਥੀਆ' ਪ੍ਰਿਥਮ ਬਖਾਨੀਐ, 'ਮਹਾਂਦੇਵ' ਬਿਬ ਜਾਨ
ਨਿਸ ਦਿਨ ਗ੍ਰਿਹੀਧਰਮ ਮੈ, 'ਸ੍ਰੀ ਅਰਜੁਨ' ਗੁਰੁ ਮਾਨਿ॥੭
ਗੁਰਿਆਈ ਦ੍ਰਿੜ, ਘਰਿ ਭਈ, ਪੰਚਮ 'ਅਰਜੁਨ ਦੇਵ'।
ਏਤ੍ਰ ਪੁਤ੍ਰ ਤਿਨ ਘਰ ਭਯੋ, ਕਾਰਨ ਕਰਨਿ ਅਭੇਵ ॥ ੮
ਛਠਮੈ 'ਹਰਿਗੋਬਿੰਦ' ਗੁਰ, ਪਾਂਚ ਪੁੱਤ੍ਰ ਅਵਤਾਰ।
ਕੈ ਜਗਪਤਿ ਕੈ ਧਰਮਪਤਿ, ਕੈ ਸੁਰਪਤਿ ਅਨੁਹਾਰ ॥ ੯
ਕਿਧੋ ਨਿਸਾਕਰ ਚੀਨ ਕਰਿ, ਅਤਿ ਪ੍ਰਤਾਪ ਬਲਵਾਨ।
ਭਿੰਨ ਭਿੰਨ ਕਰਿ ਭਾਖਿਹੌਂ, ਗੁਰ-ਪੂਤਨ ਕੇ ਨਾਮ ॥ ੧੦
'ਸ੍ਰੀ ਬਾਬਾ ਗੁਰਦਿਤਾ ਜੀ,' ਅਣੀਰਾਇ ਹਰਿ ਰੂਪ।
ਅਟਲ ਰਾਇ ਸੂਰਜ ਮਲ, 'ਤੇਗ ਬਹਾਦੁਰ' ਭੂਪ ॥ ੧੧
'ਸ੍ਰੀ ਬਾਬੇ' ਕੇ ਪੁਤ੍ਰ ਦੁਇ, 'ਸ੍ਰੀ ਹਰਿਰਾਇ' ਪਛਾਨ।
ਧੀਰਮਲ ਜੀ ਭਾਖੀਐ, ਜਗਤ ਮਾਹਿ ਪ੍ਰਧਾਨ ॥ ੧੨
ਛੰਦ। ਸੁਰਤਿ ਹਰਿਲੋਕ ਕੀ ਜਬੈ ਬਾਬੈ ਧਰੀ,
ਏਕ ਹੀ ਪਲਕ ਮੋ ਗਵਨ ਕੀਜੈ।
ਸਾਥ ਨਿਜ ਤਾਤ ਅਰੁ ਮਹਲ ਨਿਜ ਸੰਗ ਲੈ,
ਭੇਦੁ ਇਸ ਬਾਤ ਕੋ ਨਾਹਿ ਦੀਜੈ।
ਸੁਰਤਿ ਸੰਗ ਹੀ ਗਗਨ-ਮਾਰਗ ਲੀਓ,
ਲੀਆ ਸੁਤ ਪਿਤਾ ਕਰ ਬਿਨਉ ਭਾਰੀ।
'ਸ੍ਰੀ ਹਰਿਰਾਇ' ਜੀ ਤਖਤ ਬੈਠਤ ਭਏ,
ਦਰਸ ਪਗ ਪ੍ਰਸ ਸ੍ਰਿਠੀ ਉਧਾਰੀ ॥ ੧੩
ਦੋਹਰਾ। ਗੁਟ-ਗਾਦੀ ਬੈਠਤ ਭਏ, ਸ੍ਰੀ ਗੁਰ ਕ੍ਰਿਸਨ ਮੁਰਾਰਿ।
ਜਾ ਕੇ ਦਰਸਨ ਕੇ ਕੀਏ, ਉਧਰੇ ਅਧਮ ਅਪਾਰ ॥ ੧੪
ਛੰਦ। ਤਖਤ ਊਪਰਿ ਬੈਠਕੈ, ਜਬ ਦਰਸ ਸੰਗਤਿ ਕੋ ਦਯੋ।
ਕਛੁ ਕਰਮ ਕਾਲ ਭਗਤਿ ਬਿਖੈ, ਰਾਮਰਾਇ ਦਿੱਲੀ ਪੁਰ ਗਯੋ।
ਏਕ ਸਮੈ ਦਿਲੀਪਤਿ ਕਹਿਓ : 'ਅਬ ਕੌਨ ਗੁਰ-ਗਾਦੀ ਬਹੈ ?

ਮੁਹਿ ਦਰਸ ਦੇਵੈ ਆਨਕੈ, ਕਛੁ ਬਚਨ ਪੂਛਨ ਚਿਤੁ ਚਹੈ ॥' ੧੫

ਚੌਪਈ। ਦਿਲੀ ਪਤਿ ਨਿਜ ਦੂਤ ਪਠਾਏ। ਸੋ ਚਲਿ 'ਸ੍ਰੀ ਕੀਰਤਪੁਰ' ਆਏ।
ਸਮਾਚਾਰ ਤਿਨ ਭਾਖਿ ਸੁਨਾਇਓ: 'ਚਲੋ ਬੇਗ, ਬਦਸ਼ਾਹ ਬੁਲਾਇਓ।'
ਸਭ ਸੰਗਤਿ ਬਸਿ ਹੈ ਜੋ ਪਾਸ। ਹਾਥ ਜੋਰਿ ਕੀਨੀ ਅਰਦਾਸ।
'ਹਮ ਕਿਆ ਬਾਦਸ਼ਾਹ ਕਾ ਖਾਵੈਂ? ਦੂਤਨ ਕੈ ਸੰਗਿ ਸਤਿਗੁਰ ਜਾਵੈਂ'॥੧੬

ਦੋਹਰਾ। ਤਬ ਸੰਗਤਿ ਕੇ ਬਚਨਿ ਸੁਨਿ, ਕੀਨੇ ਬਾਕ ਅਪਾਰ।
"ਝੂਠੇ ਕਰਕੇ ਮਾਰਨੇ, ਮੂਰਖ ਅੰਧ ਗਵਾਰ ॥" ੧੭

ਚੌਪਈ। ਇਹ ਬਿਧ ਸੈਂ ਗੁਰ ਦਿੱਲੀ ਗਏ। ਸ੍ਵਾਂਗ ਖੇਲਿ ਸੁਰਪੁਰ ਮਗੁ ਗਏ।
ਗਮਨ ਸਮੈ ਸੰਗਤਿ ਇਮ ਭਾਖਾ: "ਕੋ ਗੁਰ ਹੈ? ਹਮ ਜਿਹ ਪ੍ਰਣ ਤਾਕਾ।"
ਚਲਤੀ ਬੇਰ ਸੈਨ ਬਤਲਾਈ: 'ਸਹਰ ਬਕਾਲੇ ਸਤਿਗੁਰ ਭਾਈ।'
ਸਭ ਸੰਗਤਿ ਤਤਖਿਨੁ ਚਲਿ ਆਈ। ਲੀਏ ਖੋਜ ਦੀਨਨ ਕੇ ਰਾਈ॥੧੮

ਦੋਹਰਾ। ਚਮਰ, ਛੱਤ੍ਰ ਗੁਰ ਤੇਗਪਤਿ, ਸੋਭਤ ਧਰਨੀ ਮਾਂਹਿ।
ਮਨ ਬਾਂਛਤ ਫਲੁ ਪਾਇ ਹੈਂ, ਜੋ ਗੁਰ-ਦਰਸ ਲਗਾਂਹਿ ॥੧੯
ਏਕ ਪੁਤ੍ਰ ਉਪਜਤ ਭਯੋ, ਗੋਬਿੰਦ ਸਿੰਘ ਅਨੂਪੁ।
ਖਲ-ਖੰਡਨ ਭੁਜ ਪ੍ਰਬਲ ਬਲ, ਦੀਨਨ ਕਰਨਾ ਭੂਪ ॥ ੨੦
ਤੀਨ ਮਹਲ ਸਤਿਗੁਰੂ ਕੇ, ਤਿਨ ਕੇ ਭਾਖੌਂ ਨਾਮ।
ਸਿਮਰ ਲਹੈ ਸੁਖ-ਸੰਪਦਾ, ਜੋ ਗੁਰ-ਸਿੱਖ ਬੁਧਿਵਾਨ ॥ ੨੧

ਅੜਿਲ। ਮਾਤਾ ਸੁੰਦਰੀ ਮਹਲੁ, ਬਡੋ ਸੁ ਬਖਾਨੀਐ।
ਸ੍ਰੀ ਅਜੀਤ ਸਿੰਘ ਪੁਤ੍ਰ ਪਵਿਤ੍ਰ ਪਛਾਨੀਐ।
ਮਾਤਾ ਜੀਤੋ ਦੂਤੀਆ ਮਹਲ ਜੋ ਭਾਖੀਐ,
ਆਦਿ ਸਕਤਿ ਸ੍ਰੀ ਲੱਛਮੀ ਬਹੁ ਬਿਧਿ ਲਾਖੀਐ
ਤੀਨ ਪੁਤ੍ਰ ਪ੍ਰਸਿਧ ਲੋਕ ਤ੍ਰੈਈ ਮਾਨੀਐ,
ਹੋ ਮਹਿਮਾਂ ਜਾਂ ਕੀ ਸਾਧ ਸਮੂਹ ਬਖਾਨੀਐ ॥ ੨੨

ਦੋਹਰਾ। ਬਡ ਸੂਰੋ ਪੂਰੋ ਬਚਨੁ, ਬਡ ਦਾਨੀ ਬਡ ਮਾਨ।
ਸ੍ਰੀ ਜੁਝਾਰ ਸਿੰਘ ਦੂਸਰੋ, ਪੂਤ-ਸਤਿਗੁਰੂ ਜਾਨ ॥ ੨੩
ਜੋਰਾਵਰ ਸਿੰਘ ਜਾਨੀਐ, ਤੀਸਰ ਪ੍ਰਰਮ ਅਨੂਪੁ।
ਫਤੇ ਸਿੰਘ ਜੀ ਚਤੁਰਥੋ, ਦੀਨਨ ਸੁਰਤਰੁ ਭੂਪ ॥" ੨੪
ਸਾਹਿਬ ਦੇਵੀ ਤੀਸਰੀ, ਅਪ੍ਰ-ਸੂਤ ਲਖ ਲੀਨ।
"ਪੁਤ੍ਰ ਤੁਮਾਰਾ ਖਾਲਸਾ!" ਯਹ ਵਰੁ ਸਤਿਗੁਰ ਦੀਨ॥੨੫
ਮਹਲ ਭਏ ਜਿਮ ਜਗਤ ਮੋ, ਸੋ ਸਭ ਕਹੇ ਬਖਾਨ।
ਰਾਜ ਕਰਿਓ ਜਿਹ ਬਿਧਨਿ ਸੋਂ, ਸੋ ਅਬ ਸੁਨੋ ਸੁਜਾਨ॥੨੬

ਇਤਿ ਸ੍ਰੀ ਸਤਿਗੁਰ ਕਾ ਬੰਸ ਸੰਪੂਰਨੰ

# ਅਥ ਰਾਜ-ਸਾਜ ਕਥਨੰ

ਦੋਹਰਾ। ਬਾਨ ਮਾਸ ਦਿਨ ਲੋਕ ਲਖ, ਵਰਖ ਸੱਤੁ ਪ੍ਰਜੰਤ।
ਪਾਤਿਸਾਹੀ 'ਨਾਨਕ ਗੁਰੂ', ਕੀਨੀ ਪੁਰਖ ਬੇਅੰਤ॥
੭੦ ਵਰ੍ਹੇ ੫ ਮਹੀਨੇ ੭ ਦਿਨ*॥
ਵਰਖ ਭਾਂਨੁ ਖਟ ਮਾਸ ਲਖ, ਨੌਂ ਦਿਨ ਬਹੁਰ ਉਚਾਰੁ।
'ਸ੍ਰੀ ਅੰਗਦ' ਭਵ ਰਾਜ ਕਰਿ, ਮਿਲੀ ਜੋਤਿ ਕਰਤਾਰ॥
੧੨ ਵਰ੍ਹੇ ੬ ਮਹੀਨੇ ੯ ਦਿਨ॥
ਦਿਨ ਗੇਆਰਾਂ ਬਾਈ ਵਰ੍ਹੇ, ਮਾਸ ਪੰਚ ਕਰਿ ਭੋਗ।
'ਅਮਰਦਾਸ' ਪਦ ਅਮਰ ਮੈ, ਪ੍ਰਾਪਤਿ ਭੇ ਕਰਿ ਜੋਗੁ॥
੨੨ ਵਰ੍ਹੇ ੫ ਮਹੀਨੇ ੧੧ ਦਿਨ॥
ਦਿਨੁ ਪੁਰਾਨ ਖਟ ਵਰਖ ਭਨ, ਮਾਸ ਇਕਾਦਸ ਪੂਰ।
'ਰਾਮਦਾਸ' ਜਗ ਧਰਮ ਕਰਿ, ਪਹੁੰਚੇ, 'ਅਮਰ' ਹਜ਼ੂਰ॥
੬ ਵਰ੍ਹੇ ੧੧ ਮਹੀਨੇ ੧੮ ਦਿਨ॥
ਅੜਿਲ। ਬੀਸ ਸਾਲ ਪਰ ਚਾਰ, ਬਰਖ ਪਹਿਚਾਨੀਐ,
ਦਿਵਸ ਏਕ ਨਵ ਮਾਸ, ਭਲੀ ਬਿਧਿ ਜਾਨੀਐ
ਕਲਿਜੁਗ ਤਰਬੇ ਕਾਜ, ਸ਼ਬਦ-ਪੁਲ ਬਾਂਧ ਕਰਿ।
ਹੋ ਪਹੁਚੇ 'ਅਰਜੁਨ ਦੇਵ,' ਜਹਾਂ ਸ੍ਰੀ ਅਮਰ ਹਰਿ॥
੨੪ ਵਰ੍ਹੇ ੯ ਮਹੀਨੇ ਦਿਨ ੧॥
ਦੋਹਰਾ। ਵਰਖ ਤੀਸਇਕ ਮਾਸ ਦਸ, ਖਟ ਬਾਸੁਰ ਕਰਿ ਭੋਗ।
'ਹਰਿਗੋਬਿੰਦ' ਹਰਿ ਹਰਿ ਭਏ, ਬਿਧ ਸੂਰਜ ਕੇ ਲੋਗ॥
†੩੧ ਵਰ੍ਹੇ ੧੦ ਮਹੀਨੇ ੬ ਦਿਨ॥

---

*ਇਤਨੀ ਉਮਰ, ਲੇਖਾ ਕੀਤਿਆ ਵੈਸਾਖ ਸੁਦੀ ਤੀਜ ਦਾ ਜਨਮ ਮੰਨਕੇ ਹੀ ਪੂਰੀ ਹੁੰਦੀ ਹੈ, ਕੱਤਿਕ ਪੂੰਨਿਆ ਦਾ ਅਨੁਮਾਨਣ ਨਾਲ ਨਹੀਂ ਬਣਦੀ। ਪੁਰਾਤਨ ਜਨਮ ਸਾਖੀ ਤੇ 'ਗਿਆਨ ਰਤਨਾਵਾਲੀ' (ਜਨਮ ਸਾਖੀ ਭਾਈ ਮਨੀ ਸਿੰਘ ਵਾਲੀ) ਵਿੱਚ ਦਿਤੀ ਜਨਮ ਥਿੱਤ ਹੀ ਸਹੀ ਪ੍ਰਤੀਤਿ ਹੁੰਦੀ ਹੈ।

†ਲਿਖਾਰੀ ਨੇ ਗਲਤੀ ਨਾਲ ਬਾਬਾ ਗੁਰਦਿਤਾ ਜੀ ਦੇ ਚਲਾਣ ਸੰਮਤ (੧੬੯੫) ਨੂੰ ਛੇਵੇਂ ਪਾਤਿਸ਼ਾਹ ਨਾਲ ਜੋੜਕੇ ਲੇਖਾ ਲਾਇਆ ਹੈ। ਸਾਹਿਬ, ਸੰਮਤ ੧੭੦੧ ਵਿਚ ਜੋਤੀ ਜੋਤਿ ਸਮਾਏ ਹਨ, ਸੋ ਰਾਜ ਸਮਾ ੩੭ ਵਰ੍ਹੇ ਦਸ ਮਹੀਨੇ ੧੬ ਦਿਨ ਬਣਦਾ ਹੈ।

ਵਰਖ ਵੀਸ ਪਰ ਤੀਨ ਗਨਿ, ਮਾਸ ਖਸਟ ਭਏ ਅੰਤ ।
ਚਲੇ ਚਾਰਦਸ ਭੋਗ ਦਿਨ, 'ਸ੍ਰੀ ਹਰਿਰਾਇ' ਬੇਅੰਤ ॥
*੨੩ ਵਰ੍ਹੇ ੬ ਮਹੀਨੇ ੧੪ ਦਿਨ
ਮਾਸ ਬਾਨ ਦ੍ਰਿਗ ਵਰਖ ਪੁਨਿ, ਦਿਨ ਉਨੀਸ ਕਰਿ ਰਾਜ ।
'ਸ੍ਰੀ ਕ੍ਰਿਸਨ' ਕ੍ਰਿਸ਼ਨੈ ਮਿਲੈ, ਅਖਿਲ ਭਵਨ ਸਿਰਤਾਜ ॥
੨ ਵਰ੍ਹੇ ੫ ਮਹੀਨੇ ੧੯ ਦਿਨ ॥
ਮਾਸ ਦੀਪ ਪੁਨਿ ਵਰਖ (ਦਸ), ਦਿਨ ਇਕੀਸ ਉਪਰੰਤ ।
ਠੀਕਰ ਫੋਰਿ ਦਿਲੀਪ ਸਿਰਿ, 'ਤੇਗ' ਤਿਆਗ ਹਿਤ ਸੰਤ ॥
੧੦ ਵਰ੍ਹੇ ੭ ਮਹੀਨੇ ੨੧ ਦਿਨ ॥
ਅੜਿਲ । ਵਰਖ ਬਤੀਸ ਬਿਤਾਇ, ਮਾਸ ਗਿਆਰਹਿ ਕਰਿ ਰਾਜਾ ।
'ਖਾਲਸਾ' ਖਾਸ ਬਨਾਇ, ਪੰਥ ਸਭ ਕੇ ਸਿਰਤਾਜਾ ।
ਲੀਲਾ ਕਰੀ ਬੇਅੰਤ, ਪਰਮ ਸੁਖ ਪਾਇ ਕੈ ।
ਹੋ ਬਹੁਰ ਜੋਤਿ ਮੈ ਜੋਤਿ, ਮਿਲੀ ਪ੍ਰਭ ਜਾਇ ਕੈ ॥
੩੨ ਵਰ੍ਹੇ ੧੧ ਮਹੀਨੇ ॥
ਲੋਚਨ ਭਨਿ ਗੁਣ ਸਿੱਧ ਸਾਧ ਗਨ ਲੀਜੀਏ,
ਮਾਸ ਸਾਸਤ੍ਰ ਦਿਨੁ ਬੀਸ, ਬਹੁਰ ਫਿਰ ਦੀਜੀਏ ।
ਦਸੋ ਦਿਸਾ ਥਿਰੁ ਧਰਮ ਧੁਜਾ ਠਹਿਰਾਇ ਕੈ ।
ਹੋ ਮਿਲੀ ਜੋਤਿ ਮਹਿ ਜੋਤਿ, ਗੋਬਿੰਦ ਸਿੰਘ ਜਾਇਕੈ ।
†੨੩੮ ਵਰ੍ਹੇ ੬ ਮਹੀਨੇ ੨੦ ਦਿਨ ॥
ਛੰਦ । ਸੰਮਤ ਸਾਲ ਬਤੀਤ ਥਿਤ ਸੁਭ, ਛਿਆਨਮੇਂ ਊਪਰ ਕਉ ਗਏ ।
ਪੁਨ ਮਾਸ ਅਸੂ ਦਸਮੀ ਥਿਤ, ਪ੍ਰਮਾਣ ਗਿਣ ਜਨ ਬੁਧ ਲਏ ।
ਅਘ ਟਰਿ ਪਾਵ ਜੀਵ ਜਗ ਕੇ, ਦਰਸੁ ਕਰਿ ਪਾਵਨ ਭਏ ।
ਸ੍ਰੀ ਗੁਰੂ ਨਾਨਕ ਤਟ ਰਾਵੀ, ਜੋਤਿ ਮਿਲਿ ਜੋਤੀ ਭਏ ॥੧
ਅੜਿਲ । ਸੰਮਤ ਕਲਾ ਉਚਾਰ, ਬਹੁਰ ਨਿਧਿ ਭਾਖੀਐ ।
ਚੇਤ ਸੁਦੀ ਥਿਤ ਚੌਥਸੁ ਸੁਭ ਘਟਿ ਲਾਖੀਐ ।
'ਗੁਰੂ ਅੰਗਦ' ਸ੍ਰੀ ਅਕਾਲ-ਆਗਿਆ ਪਾਇਕੈ ।

---

*ਸੰਮਤ ੧੭੦੧ ਤੋਂ ੧੭੧੮ ਤੱਕ, ਰਾਜ-ਸਮਾਂ ੧੭ ਵਰ੍ਹੇ ੮ ਮਹੀਨੇ ੨੧ ਦਿਨ ਬਣਦਾ ਹੈ ।

†ਇਹ ਜੋੜ ਭੀ ਗਲਤ ਹੈ, ਸੰਮਤ ੧੫੨੬ ਵੈਸਾਖ ਸ਼ੁਦੀ ਤੀਜ ਤੋਂ ੧੭੬੫ ਕੱਤਿਕ ਸ਼ੁਦੀ ੫ ਤੱਕ ਹਿਸਾਬ ਜੋੜਿਆਂ ੨੩੯ ਵਰ੍ਹੇ ਪੰਜ ਮਹੀਨੇ ੧੭ ਦਿਨ ਬਣਦੇ ਹਨ ।

ਪੁਰਿ ਖਡੂਰ ਤਜਿ ਦੇਹਿ, ਮਿਲੇ ਹਰਿ ਜਾਇਕੈ ॥ ੨

ਛੰਦ। ਸੰਮਤ ਸੋਲਾਂ ਸੈ ਇਕਤੀ, ਬੀਤੇ ਥੇ, ਬਿਧਿ ਆਛੇ ਭਾਈ।
ਭਾਦੁ ਸੁਦੀ ਪੂਰਮਣਾਂ ਥਿਤੀ, 'ਗੋਬਿੰਦਵਾਲ' ਪੁਰੀ ਵਰ ਪਾਈ।
'ਅਮਰਦਾਸ' ਸ੍ਰੀਅਮਰ ਕਾਲਕੈ, ਅਮਰਪੁਰੀ ਪਰ ਚਰਨ ਟਿਕਾਈ,
ਮਿਲੀਜਾਇ ਹਰਿ ਜੋਤਿਜੋਤਿ ਮੈ*'ਰਾਮ' ਸੁ'ਹਿਰਿ' ਮੁਖ ਭਾਖ ਸੁਨਾਈ॥੩
ਸੰਮਤ ਸੋਲਾਂ ਸੈ ਜੁ ਅਠਤੀ, ਭਾਦੋਂ ਸੁਦਿ ਥਿਤ ਤੀਜ ਬਖਾਨ।
ਗੋਬਿੰਦਵਾਲ ਬਿਆਸ ਕਿਨਾਰੈ, ਸੁਭ ਤੀਰਥ ਪਾਵਨ ਅਸਥਾਨ।
ਅੰਮ੍ਰਿਤਸਰ ਅਘ ਮੁੰਚਨਿ ਰਚਕਰਿ, ਥਾਪ ਚਲੇ ਗੁਰ ਪੁਰਖ ਮਹਾਨ।
'ਰਾਮਦਾਸ' ਜੀ ਜੋਤਿ ਰਾਮ ਕੀ ਮਿਲੇ ਜਾਇ ਭਏ ਅੰਤ੍ਰ ਧਿਆਨ॥੪

ਅੜਿਲ। ਸੰਮਤੁ ਖੋੜਸ ਸਤਿ ਪੁਨਿ, ਤ੍ਰੈਸਠ ਜਾਨੀਐ।
ਜੇਠ ਸੁਦੀ ਥਿਤ ਚਤੁਰਥ, ਨੀਕੇ ਮਾਨੀਯੇ।
ਲਵਪੁਰ ਰਾਵੀ ਨਾਇ-ਕੰਠ ਪਾਵਨਿ ਭਏ।
ਹੋ ਸ੍ਰੀ ਅਰਜੁਨ ਗੁਰ ਸਤਿ, ਸ੍ਰੀ ਪੁਰ ਮੈਂ ਗਏ ॥ ੫

ਸਵੈਯਾ। ਸੰਮਤ ਸੋਲਾਂ ਸੈ ਜੁ ਪਚਾਨਵੈਂ,† ਚੇਤ ਸੁਦੀ ਥਿਤ ਪੰਥਮ ਗਾਈ।
ਦੇਸ 'ਕਲੂਰ' ਬਿਖੈ 'ਪੁਰਿ ਕੀਰਤਿ,' ਔਰ 'ਪਾਤਲਪੁਰੀ' ਮਨ ਭਾਈ।
'ਸ੍ਰੀ ਹਰਿਗੋਬਿੰਦ ਰਾਇ' ਪ੍ਰਭੂ, ਬਿਧਿ ਬੇਦਨ ਦੀ ਸੁਭ ਸੇਜ ਮੰਗਾਈ।
ਦੇਹ ਤਜੀ ਹਰਿ ਜੋਤਿ ਮਿਲੀ,ਸੁਰ ਦੁੰਦਭਿ ਦੈ ਪੁਰਿ ਕੀਨ ਬਧਾਈ ॥੬
ਸੰਮਤੁ ਸਤ੍ਰਾਂਸੈ ਸੁ ਬਖਾਨੋ, ਅਵਰੁ ਅਠਾਰਾਂ ਭਾਖਿ ਸੁਨਾਊ।
ਕਾਤਿਕ ਵਦੀ ਨੌਮਿ ਥਿਤ ਅੰਤ੍ਰ, ਰਵਿ ਦਿਨ ਪੁੰਨ ਸਮਾ ਸੁਭ ਪਾਊਂ।
'ਕੀਰਤਿ ਪੁਰਿ' ਕਹਿਲੂਰ ਦੇਸ ਮਧਿ, ਠਵਰ ਪਤਾਲ ਪੁਰੀ ਅਸਥਾਨ।
'ਸ੍ਰੀ ਹਰਿਰਾਇ' ਦੇਹ ਤਜਿ ਖਿਨ ਮੈ ਮਿਲੀ ਜੋਤਿ ਜਹਿ ਸ੍ਰੀ ਭਗਵਾਨ॥੭

ਸ੍ਵੈਯਾ। ਸੰਮਤ ਸਤ੍ਹ ਸੈ ਇਕਬੀਸ ਤੇ, ਚੇਤ ਸੁਦੀ ਥਿਤ ਚੋਥ ਸੁ ਪਾਸਾ।
ਜਾਇ ਦਿਲੀਸ ਕੈ ਸੀਸ ਚੜ੍ਹੇ, ਸਭ ਤਿਆਗ ਕੈ ਜੀਵਨ ਭੋਗਨ ਆਸਾ।
ਸ੍ਰੀ ਗੁਰ ਕ੍ਰਿਸ਼ਨ ਉਠੇ ਅਧਿਰਾਤਕੁ, ਸੰਗਤਿ ਸੌ ਕਹਿ ਬਾਕ ਬਿਲਾਸਾ।
ਤਿਆਗ ਕੈ ਦੇਹਿਮਿਲੇ ਪ੍ਰਭੁਜੋਤਿ ਮੈ,ਜਿਉਂਨਿਧਿ ਗੰਗਤਰੰਗਨਿਵਾਸਾ॥੮

ਕਬਿੱਤ। ਸੰਮਤੁ ਸਤਾਰਾਂ ਸ਼ਤਿ ਬੀਤੇ ਹੈਂ ਬਤੀਸ ਔਰੁ,
ਮੰਘਰ ਸੁਦੀ ਹੈ ਥਿਤ ਪੰਚਮ ਸੁਭਾਇਕੈ।
ਬੀਰ ਦਿਨ ਆਧ ਕੈ ਮੈਂ ਦਿਲੀ ਪਤਿ ਕਾਲ ਪ੍ਰੇਰਿ

---

*ਕਵੀ 'ਰਾਮ ਹਰਿ' (ਰਾਮ ਸਿੰਘ) ਆਖਕ ਸੁਣਾਉਂਦਾ ਹੈ।

†ਇਹ ਸੰਮਤ ਬਾਬਾ ਗੁਰਦਿਤਾ ਜੀ ਦੇ ਜੋਤੀ ਜੋਤਿ ਸਮਾਵਣ ਦਾ ਹੈ, ਸਤਿਗੁਰ ਸੰਮਤ ੧੭੦੧ ਵਿੱਚ ਸਮਾਏ ਹਨ।

੭੨.

ਗੁਰਾਂ ਤੇ ਜੁ ਕਰਾਮਾਤ ਮਾਂਗੋ ਅਬ ਜਾਇਕੈ।
ਕੀਨੀ ਸੋਈ ਆਸ, ਯਾਂ ਤੇ ਬੰਸ ਹੂੰ ਕੋ ਹੋਇ ਨਾਸ,
ਭਾਵੀ ਬਲਵਾਨ ਗਿਆਨ ਦੇਤ ਹੈ ਭੁਲਾਇਕੈ,
ਦੀਨੋ ਗੁਰ ਸੀਸ ਈਸ ਅਕਾਲ ਹੂੰ ਕੀ ਤੇਗ ਧਰਿ,
ਰਾਖੀ...* ਧਰਨਿ ਧਰਮ ਧਰਾਇਕੈ ॥ ੯

ਅੜਿਲ। ਸਤਾਰਾਂ ਸੈ ਸਾਠ ਸਾਲ, ਪੁਨਿ ਪੰਚ ਗਨਾਊਂ।
ਕਾਤਿਕ ਬਦੀ ਥਿਤ ਪੰਚਮ, ਮਹਾਂ ਪਾਵਨ ਦਰਸਾਊਂ।
ਦੱਖਣ ਦੇਸ 'ਨਦੇੜ' ਪੁਰੀ ਪਾਵਨਿ ਮੰਝਾਰਾ।
ਹੋ ਮਿਲੀ ਜੋਤਿ ਗੋਬਿੰਦ ਸਿੰਘ, ਪੂਰਨ ਕਰਤਾਰਾ ॥ ੧੦

ਛੰਦ। ਗੁਰਬੰਸੁ ਪ੍ਰਿਥਮੇ ਬਖਾਨ ਕਰ, ਪੁਨਿ ਰਾਜ-ਸਾਜ ਸੁਨਾਇਓ।
ਫਿਰ ਜੋਤਿ ਜੋਤੀ ਮਿਲਨਿ ਕੋ, ਸੁਭ ਚਰਿਤ੍ਰ ਪ੍ਰਗਟ ਲਖਾਇਓ।
ਸ੍ਰੀ ਅਨੰਦਪੁਰ ਅਸਥਾਨ ਪਾਵਨਿ, 'ਰਾਮ ਸਿੰਘ' ਚਰਿਤ੍ਰ ਕੀ।
ਗੁਣ ਅਗੁਣ ਗੁਣ ਕਵਿ ਕਹਨਿ ਜਾਨਤ ਅਸਨਾਮ ਪਵਿਤ੍ਰ ਕੀ।
ਜੋਊ ਪ੍ਰਾਤਿ ਉਠਿ ਹਿਤੁ ਸਾਥ ਪਠੈ ਯਾ ਸੁਨੈ ਮਨ ਲਾਇਕੈ,
ਸੋ ਬਸੈ ਸਤਿਗੁਰ ਧਾਮ ਨਿਸਦਿਨ, ਅਮਰਪਦ ਸੁਖ ਪਾਇਕੈ ॥ ੧੧

ਦੋਹਰਾ। ਸਤਿਗੁਰ ਕੀਨੋ ਖੇਲ ਯਹਿ, ਜੋ ਸੁਨ ਹੈ ਰੁਚਿ ਮਾਨ।
ਹੋਇ ਖਲਾਸੁ ਕੁਫੇਰੁ ਤੇ, ਮਹਾਂ ਵਿਘਨ ਤੇ ਜਾਨ ॥ ੧੨
ਟਹਲ ਕਰੀ ਖਜਾਨ ਸਿੰਘ ਨੇ, ਕਰੀ ਜੁ ਗੁਰਪ੍ਰਸਾਦਿ।
ਲਾਜ ਰਾਖੀਏ ਬਿਰਦ ਕੀ, ਜਨਮੁ ਨਾ ਜਾਵਤ ਬਾਦ ॥੧੩

--o--

*ਇਸ ਥਾਂ ਪਦ 'ਲਾਜ' ਯਾ 'ਸ਼ਰਮ', ਅਸਲ ਵਿੱਚ ਲਿਖਾਰੀ ਤੋਂ ਛੁੱਟ ਗਿਆ ਜਾਪਦਾਇ।

# ਅੰਤਕਾ—੧

# ਪਦਾਰਥ

'ਗੁਰ-ਪ੍ਰਣਾਲੀਆਂ' ਪੁਰਾਣੀ ਸੰਤ-ਬੋਲੀ ਵਿਚ ਲਿਖੀਆਂ ਹੋਈਆਂ ਹਨ। ਜਿਸਦੇ ਅਕਸਰ ਲਫ਼ਜ਼ (ਪਦ) ਸਾਧਾਰਨ ਲਿਖੇ ਪੜ੍ਹੇ ਸੱਜਨਾਂ ਦੀ ਸਮਝ ਵਿਚ ਸ਼ਾਇਦ ਨਾਂ ਆ ਸਕਣ। ਉਨ੍ਹਾਂ ਦੀ ਸਹੂਲਤ ਵਾਸਤੇ,ਸਾਰੀ ਪੁਸਤਕ 'ਚੋਂ ਔਖੇ ੨ ਪਦ ਚੁਣਕੇ ਅੱਖਰਾਂ ਦੀ ਤਰਤੀਬ ਮੂਜਬ ਅਰਥਾਂ ਸਹਿਤ ਲਿਖ ਦਿਤੇ ਹਨ। ਛੇਕੜ ਉਹ ਪੰਨੇ ਭੀ ਲਿਖ ਦਿਤੇ ਹਨ, ਜਿੱਥੇ ਉਹ ਪਦ (ਲਫ਼ਜ਼) ਇਸ ਕਿਤਾਬ ਅੰਦਰ ਆਇਆ ਹੈ। ਅੱਖਰ ਤੇ ਲਗਾਂ ਮਾਤ੍ਰਾਂ ਦੀ ਤਰਤੀਬ ਮੂਜਬ ਲੋੜੀਂਦੇ ਪਦ ਸੌਖੇ ਹੀ ਲੱਭੇ ਜਾ ਸਕਦੇ ਹਨ।

### ੳ

ਉਡਪ—ਬੇੜੀ, ਕਿਸ਼ਤੀ, ੬੪

ਉਰ—ਹਿਰਦਾ, ਦਿਲ, ਮਨ। ੫੨

### ਅ

ਅਸ—ਐਸੇ, ਇਜੇਹੇ (ਪਵਿਤ੍ਰ ਨਾਮ ਦੀ)। ੭੨

ਅਸਿਨੀ—ਤਲਵਾਰ ਵਾਂਙੂ, ਵੱਢ ਟੁੱਕ ਦੇਣ ਵਾਲੀ। ੧੯

ਅਖਿਲ—ਸਾਰਾ, ਕੁੱਲ। ੭੦

ਅਘ—ਪਾਪ (ਅਘ-ਤਰੁ ਆਰੀ = ਪਾਪਾਂ ਦੇ ਬ੍ਰਿਛ ਵਾਸਤੇ ਆਰੀ ਹੈ) ੪੮

ਅਨੰਤ੍ਰ—ਅੰਤ੍ਰ(ਵਿੱਥ-ਵਿਤਕਰੇ) ਬਿਨਾਂ-ਹਰ ਥਾਂ ਭਰਪੂਰ। ੧੭

ਅਪ੍ਰਸੂਤ—ਜਿਸ ਬਾਲ ਨਹੀਂ ਜਾਇਆ-ਕੰਵਾਰੀ। ੬੮

ਅਰਬਿੰਦ—ਕੰਵਲ ਫੁੱਲ। ੨੫; ੩੫

ਆਬ—ਅਬ,ਹੁਣ। ੬੫

ਆਭਾ—ਚਮਕ ਦਮਕ,ਸੋਭਾ,ਸੁੰਦਰਤਾ। ੫੨

ਆਮਿਖ—ਮਾਸ, ਗੋਸ਼ਤ। ੩੨

ਆਯੁਧ—ਸ਼ਸਤ੍ਰ, ਹਥਿਆਰ। ੧੮

ਆਵਖਾ—ਅਵਸਥਾ, ਉਮਰ। ੨੯, ੩੧; ੩੨, ੪੧, ੪੪

ਅੰਤਕ—ਜਮਰਾਜ, ਮੌਤ, ਕਾਲ, ੨੫

### ੲ

ਇੰਦੁ—ਚੰਦਰਮਾ, ਚੰਨ। ੫੨

ਈਸ—'ਆਇਸ' ਦਾ ਸੰਖੇਪ ਹੈ—ਅਰਥ—ਆਗਿਆ। ੭੨

ਏਤ੍ਰ—ਐਸਾ,ਇਜੇਹਾ। ੬੭

### ਸ

ਸਸਿ—ਚੰਦਰਮਾ, ਚੰਨ। ੨੮

ਸਸਿਜ—(ਸਸਿ+ਜ) ਚੰਦਰਮਾ ਦਾ ਜਾਇਆ (ਪੁੱਤ੍ਰ) ਬੁੱਧ। (ਸਸਿਜ ਮ੍ਰਿਗਿੰਦ = ਬੁੱਧ ਸਿੰਘ) ੬੪

ਸਸੀ—(ਸਸਿ) ਚੰਦਰਮਾ, ਚੰਨ। ੧੮

ਸਤ—(ਸ਼ਤ)—ਸੌ, (੧੦੦)। ੫੩,੭੧
ਸਦਨ—ਘਰ। ੪੯
ਸ਼ਮਨ—ਸ਼ਾਂਤਿ ਕਰਨਾ, ਬੁਝਾ ਦੇਣਾ, ਮੁਆੱਫ ਕਰਨਾ। ੨੦
ਸਰਸਿਜਿ—(ਸ+ਰਸਿ+ਜ) ਰਸ (ਜਲ) ਭਰੇ (ਸਰੋਵਰ) ਦਾ ਜਾਇਆ = ਕੰਵਲ ਫੁੱਲ। ਭਾਵ ਚਰਨ ਕਮਲਾਂ ਪਰ। ੪੯
ਸਰੋਜ—ਸਰ (ਸਰੋਵਰ) ਵਿਚ ਜੰਮਿਆਂ ਹੋਇਆ—ਕੰਵਲ ਫੁੱਲ। ੪੪
ਸਲਲ—ਜਲ, ਪਾਣੀ। (ਸਲਲੈ ਸਲਲ = ਜਲ ਵਿਚ ਜਲ)ਭਾਵ—ਜਲ ਵਿਚ ਜਲ ਜਿਸ ਤਰਾਂ ਇਕ ਮਿੱਕ ਹੋ ਜਾਂਦਾ ਹੈ, ਉਸੇ ਤਰਾਂ ਸਤਿਗੁਰੂ ਦੀ ਜੋਤਿ ਬੇਅੰਤ (ਵਾਹਗੁਰੂ) ਦੀ ਜੋਤਿ ਵਿਚੋਂ ਪੈਦਾ ਹੋਕੇ, ਫਿਰ ਉਸੇ ਵਿਚ ਸਮੋਂ ਜਾਂਦੀ ਰਹੀ।—੩।
ਸਾਸਤ੍ਰ—ਛੇ ਹਨ, ਏਥੇ ਸਿਰਫ ਛੇ ਦੀ ਗਿਣਤੀ ਦਸਦਾਇ। ੭੦
ਸਾਨੀ ਸੁਧਾ—ਅੰਮ੍ਰਿਤ ਜੇਹੀ। ੪੯
ਸਾਵ—ਪਰਬਤ। ੪੨
ਸਿੱਧ—ਜੋਗੀਆਂ ਵਿਚੋਂ ੮ ਸਿੱਧ (ਸਫਲ) ਮੰਨੇ ਜਾਂਦੇ ਹਨ; ੮ ਦੀ ਗਿਣਤੀ। ੭੦
ਸੁਰਤਰੁ—ਦੇਵਤਿਆਂ ਦਾ ਬਿਰਛ—ਕਲਪ ਬਿਰਛ। ੬੮
ਸੁਰੇਸ—ਦੇਵਤਿਆਂ ਦਾ ਰਾਜਾ—ਇੰਦਰ। ੧੮
ਸੇਸਪਤਿ—ਸ਼ੇਸ਼ਨਾਗ ਦਾ ਸੁਆਮੀ—ਵਿਸ਼ਨੁ। ੬੬
ਸੇਨਾਨੀ—ਸੈਨਾਪਤਿ; ਭਾਵ ਸੁਆਮੀ ਕਾਰਤਿਕ ਜੋ ਦੇਵਤਿਆਂ ਦੀ ਫੌਜ ਦਾ ਸੈਨਾਪਤੀ ਸੀ। ੫੦
ਸੋਮ ਸਰੋਵਰ—ਅੰਮ੍ਰਿਤ ਰਸ (ਸੋਮ) ਦਾ ਸਰ—ਅੰਮ੍ਰਿਤਸਰ। ੧੭
ਸੰਕਟ ਸ਼ਮਨ—ਦੁੱਖ ਦੂਰ ਕਰਨ ਵਾਲਾ। ੪੯
ਸ੍ਰੀਪੁਰ—ਲਛਮੀ ਦਾ ਸ਼ਹਿਰ, ਵਿਸ਼ਨ ਪੁਰੀ, ਬੈਕੁੰਠ। ੭੧
ਸ੍ਵੈ ਪ੍ਰਕਾਸ਼ਨ—ਖ਼ੁਦ ਬ-ਖ਼ੁਦ ਵਜੂਦ ਵਿਚ ਆਇਆ ਹੋਇਆ—ਖ਼ੁਦਾ; ਪਰਮ ਪੁਰਖੁ। ੪੫

## ਹ

ਹਰਿ—ਕਾਮਦੇਵ,ਪ੍ਰੇਮ। ੧੫, ਸ੧੮।
ਹਰਿ—ਸ਼ੇਰ, ਸਿੰਘ। ੭੧
ਹਿਰ ਹੈਂ—(ਹੇਰ ਹੈਂ) ਵੇਖ ਰਹੇ ਹਨ। ੬੩
ਹੇਮਹਾਰੀ—ਸੋਨਾ ਚੁਰਾਣ ਵਾਲਾ। ੩੨

## ਕ

ਕਮਲਾਸਨ—(ਕਮਲ+ਆਸਨ)ਕਮਲ ਹੈ ਆਸਣ ਜਿਸਦਾ—ਬ੍ਰਹਮਾ ੨੫
ਕਰ—ਹੱਥ। ੧੮
ਕਲਾ—ਸੋਲਾਂ ਮੰਨੀਆਂ ਹਨ। ਏਥੇ੧੬ ਗਿਣਤੀ ਲਈ ਵਰਤਿਆ ਹੈ।੭੦
ਕਲਿਮਲ—ਪਾਪ, ਗੁਨਾਹ। ੩੩
ਕੀ—ਕੀਤੀ ਹੈ; (ਚਰਿਤ੍ਰ ਕੀ = ਖੇਡ-ਰਚਨਾ-ਰਚੀ ਹੈ)। ੭੨
ਕੀਰਤਿ—ਕੀਰਤਿਪੁਰ ਵਿਚ ੧੭
ਕੁਸਮ—ਸਰਾਸਨ—ਫੁਲਾਂ ਦੇ ਤੀਰ ਕਮਾਣ ਵਾਲਾ—ਕਾਮਦੇਵ। ੨੨

ਕੋ—ਕੌਣ, ਕੇਹੜਾ। ੧੨
ਕੰਜ—ਕੰਵਲ ਫੁਲ (ਕੰਜ ਪਗ = ਚਰਨ ਕੰਵਲ)। ੬੪

## ਖ

ਖਟ—ਛਿਅ (੬)। ੩੨
ਖਟ ਆਨਨ—ਛਿਆਂ ਮੂਹਾਂ ਵਾਲਾ—ਸੁਆਮੀ ਕਾਰਤਿਕ। ੪੮
ਖਟਿ ਬ੍ਰਣ-ਜਿਤ-(ਖਸਟ+ਵਰੁਣ+ਜਿਤ) ਛਿਆਂ ਤਰ੍ਹਾਂ ਦੀ ਪਉਣ (ਹਵਾ = ਸੁਾਸਾਂ) ਨੂੰ ਵੱਸ ਕਰਨ-ਹਾਰੇ। ੧੩

## ਗ

ਗਾਤ—ਸਰੀਰ, ਬਦਨ, ਜੁੱਸਾ। ੬੫
ਗਿਰਾ—ਬਾਣੀ। ੧੯; ਸਰਸੁਤੀ (ਵਿਦਿਆ ਦੀ ਦੇਵੀ)। ੩੩
ਗੁਣ—ਤਿੰਨ-ਰਾਜਸ, ਤਾਮਸ, ਸ਼ਾਂਤਕ-ਮੰਨੇ ਜਾਂਦੇ ਹਨ। ਏਥੇ ਸਿਰਫ ਤਿੰਨ ਗਿਣਤੀ ਦਸਦਾਇ। ੭੦
ਗੁਰ—ਭਾਰੇ, ਵਜ਼ਨੀ। ੧੪; ਸ੨੭

## ਘ

ਘਟਿ—ਦਿਲ (ਮਨ) ਵਿੱਚ। ੭੦

## ਚ

ਚਤੁਰਾਨਨ—(ਚਤੁਰ-ਆਨਨ) ਚਾਰ ਮੂੰਹਾਂ ਵਾਲਾ—ਬ੍ਰਹਮਾ। ੪੮
ਚੀਨਕੈ—ਵੇਖ ਵਿਚਾਰ ਕੇ। ੧੭

## ਛ

ਛਬਦ—(ਛਬ + ਦ)-ਛਬਿ (ਸੋਭਾ) ਦੇਣ ਵਾਲਾ, ਸੁੰਦਰ। ੬੩
ਛਿਤਿ—ਧਰਤੀ (ਪ੍ਰਿਥਵੀ) ਉੱਤੇ।੨੮

## ਜ

ਜਰੀ—ਜੜੀ (ਗਡੀ) ਹੋਈ। ੬੪
ਜਿੱਤ—ਜਿਸ ਨਾਲ। ੧੬ ਸਤਰ ਸੱਤਵੀਂ।
ਜੀਜੀਐ—ਜੀਵੀਐ, ਤੁਸੀਂ ਜੀਵੋ! ੬੪
ਜੁਗ—ਦੋ, ੨। ੬੪

## ਤ

ਤਟ—ਕਿਨਾਰਾ, ਕੰਢਾ। ੭੦
ਤਰਜਨਿ—ਤਾੜਨਾ ਕਰਦੇ, ਟਾਲ ਦੇਂਦੇ ਹਨ। ੩੩
ਤਰੁ—ਬ੍ਰਿਛ, ਦਰਖਤ; ਭਾਵ—ਕਲਪ ਬ੍ਰਿਛ। ੧੮
ਤਰੰਗਨਿ—(ਤ੍ਰੰਗਨੀ) ਲਹਿਰਾਂ ਵਾਲੀ-ਨਦੀ। ੪੫
ਤਾਤ—ਪੁੱਤ੍ਰ। ੧੩, ੧੪, ੧੫, ੧੬
ਤਿੰਨ ਨੈਨਨ—ਤਿੰਨਾਂ ਨੈਣਾਂ ਵਾਲਾ-ਸ਼ਿਵਜੀ। ੨੭
ਤੇਗ—'ਤੇਗਬਹਾਦੁਰ' ਦਾ ਸੰਖੇਪ।੭੦
ਤੇਗ ਧਰਿ--ਤੇਗ ਧਾਰੀ; ਭਾਵ ਤੇਗ ਬਹਾਦੁਰ (ਸ੍ਰੀ ਗੁਰੂ) ਜੀ ਨੇ। ੭੨
ਤੋਇ—ਜਲ, ਪਾਣੀ। ੪੫
ਤੋਖਨ—ਖ਼ੁਸ਼ (ਤੰਦਰੁਸਤ) ਕਰਨ ਵਾਲਾ। ੨੫

## ਦ

ਦੱਛਨ—ਦਾਹਿਨੇ, ਪੂਰਬ ਵੱਲ। ੧੭
ਦੱਛਨ—(ਦੱਛ ਦਾ ਬਹੁ ਵਚਨ) ਪੂਰੇ ਪੰਡਤ, ਮਾਹਿਰ, ਕਾਮਲ। ੫੨
ਦਰ—ਦਰਵਾਜ਼ਾ, ਬੂਹਾ, ਦਰਬਾਰ(ਦਰ ਵਰ = ਸ੍ਰੇਸ਼ਟ ਦਰਬਾਰ)। ੫੨
ਦਾਰਿਨ—ਪਾੜਨ ਵਾਲਾ; ਅਘਦਾਰਿਨ (ਪਾਪਾਂ ਨੂੰ ਪਾੜਨ ਵਾਲਾ), ਨਾਸ

ਕਰਨ ਹਾਰਾ। ੨੮

ਦਿਖ–ਦੇਖਕੇ, ਵੇਖਕੇ। ੩੬

ਦਿਜੇਸ–ਬ੍ਰਹਮਣਾਂ ਦਾ ਵਡੇਰਾ-ਬ੍ਰਹਮਾ। ੧੮

ਦਿਨਮਣਿ–ਦਿਨੇ ਚਾਨਣ ਕਰਨ ਵਾਲੀ ਮਣੀ–ਸੂਰਜ। ੩੫

ਦਿਨੇਸ਼–ਦਿਨ ਦਾ ਈਸ਼ਰ-ਸੂਰਜ।੩੨

ਦਿਲੀਸ–ਦਿੱਲੀ ਦਾ ਈਸ਼੍ਵਰ (ਪਾਦ-ਸ਼ਾਹ)-ਔਰੰਗਜ਼ੇਬ। ੭੦, ੭੧।

ਦੀਪ–ਵੱਡੇ ਟਾਪੂ ( ਬੱਰਹ ਆੱਜ਼ਮ ) ਸੱਤ ਮੰਨੇ ਗਏ ਹਨ, ਇਸ ਲਈ ਇਹ ਸ਼ਬਦ ਕਵਿਤਾ ਵਿੱਚ ਸੱਤ (੭) ਦੀ ਗਿਣਤੀ ਦਸਣ ਵਾਸਤੇ ਵਰਤ ਲਈਦਾ ਹੈ।

ਦੁਖ ਕੰਦਨ–ਦੁਖਾਂ ਨੂੰ ਜੜੋਂ ਪੁਟਣ ਵਾਲਾ। ੩੬

ਦ੍ਰਿਗ–ਨੈਣ, ਅੱਖਾਂ ਦੋ ਹੁੰਦੀਆਂ ਹਨ, ਸੋ ਦੋ ਦੀ ਥਾਂ ਵਰਤੀਦਾ ਹੈ। ੭੦

ਦ੍ਵਿਜ–ਬ੍ਰਹਮਣ। ੩੨

ਦ੍ਵੈਮਾਤੁਰ–ਦੋਂਹ ਮਾਵਾਂ ਦਾ ਪੁੱਤ੍ਰ–ਗਣੇਸ਼। ੨੮

## ਧ

ਧਰ–ਧਰਤੀ (ਧੀਰਜ ਧਰ ਧਾਰੀ= ਧਰਤੀ ਵਾਂਙੂ ਧੀਰਜ ਧਾਰਨ ਵਾਲਾ)। ੫੨

ਧਰਾਇਕੈ–(ਧਰ+ਆਇਕੈ) ਧਰਤੀ ਪਰ ਆਇ ਕੇ। ੭੨

ਧੇਨੁ–(ਕਾਮਧੇਨੁ ਦਾ ਸੰਖੇਪ)– ਦੇਵਤਿਆਂ ਦੀ ਗਊ, ਜੋ ਸਾਰੇ ਪਦਾਰਥ ਦੇਂਦੀ ਹੈ। ੧੮

## ਨ

ਨਤੁ–ਸੁਭ, ਕਲਿਆਣ। ੧੯

ਨਾਇ–ਨੈਂ, ਨਦੀ (ਰਾਵੀ ਨਾਇ ਕੰਠ = ਰਾਵੀ ਨਦੀ ਕੰਢੇ)। ੭੧

ਨਿਸਾਕਰ–ਰਾਤਿ ਕਰਨ ਵਾਲਾ, ਭਾਵ–ਚੰਦਰਮਾਂ, ਚੰਨ। ੬੭

ਨਿਧਿ–ਖਜਾਨਾ; ਨਿੱਧਾਂ ਨੌਂ ਮੰਨੀਆਂ ਜਾਂਦੀਆਂ ਹਨ। ਇਸ ਭਾਵਨਾਂ ਨਾਲ,ਕਵੀਜਨ ੯ਗਿਣਤੀ ਦੱਸਣ ਲਈ ਇਹ ਪਦ ਵਰਤਦੇ ਹਨ।

ਨਿਰਜਰ–ਜਰਾ (ਬੁਢੇਪਾ) ਨਹੀਂ ਜਿਸਨੂੰ ਔਂਦਾ, ਸਦਾ ਜਵਾਨ।੩੫

ਨੰਦ, ਨੰਦਨ –ਪੁੱਤ੍ਰ, ਬੇਟਾ। ੧੯

## ਪ

ਪਸੇਸ–ਪਸੂਆਂ ਦਾ ਈਸਰ– ਸ਼ਿਵਜੀ। ੧੮

ਪਗ–ਪੈਰ, ਚਰਨ। ੨੧,੬੪

ਪਟਹ–ਛੋਟਾ ਢੋਲ, ਢੋਲਕੀ। ੨੩

ਪੱਬਨ–ਪਰਬਤਾਂ ਨੂੰ। ੪੫

ਪਵਿ–ਪਵਣ, ਹਵਾ। ੪੫

ਪਾਰੀਐ–ਵੇਖੀਦਾ ਹੈ, ਦਿਸਦਾ ਹੈ।੩੦

ਪਾਵਕ–ਅਗਨਿ, ਅੱਗ। ੬੪

ਪੁਹਪਨ-ਧਨੁ–ਫੁੱਲਾਂ ਦੀ ਕਮਾਣ ਵਾਲਾ–ਕਾਮਦੇਵ। ੩੦

ਪੂਰ (ਪੂਰ)–ਏਨੇ ਪ੍ਰਾਨੀ ਜੋ ਬੇੜੀ ਆਦਿ ਵਿਚ ਇਕੇਰਾਂ ਸਮੌ ਸੱਕਣ; ਭਾਵ ਪੂਰਾਂ ਦੇ ਪੂਰ, ਬਹੁਤੇ। ੪੮

ਪੁਰਾ–ਨੱਗਰ, ਸ਼ਹਿਰ। ਏਥੇ

'ਰਾਮਦਾਸ ਪੁਰਾ' ਦਾ ਸੰਖੇਪ ਹੈ।੬

ਪੁਰਾਨ–ਗਿਣਤੀ ਵਿਚ ੧੮ ਹਨ। ਏਥੇ ਸਿਰਫ ੧੮ ਗਿਣਤੀ ਹੀ ਲੈਣੀ ਹੈ। ੬੯

ਪੈਂਠਿਰੁ (ਪ੍ਰੈਂਠ+ਅਰੁ) ਸੰਮਤ ਪੈਂਹਠ ਅਤੇ......। ੬੩

ਪੌਨਪੂਤ–ਪਉਣ ਦੇਵਤੇ ਦਾ ਪੁੱਤ੍ਰ–ਹਨੂਮਾਨ। ੪੨

ਪੰਕਜ (ਪੰਕ+ਜ) ਚਿੱਕੜ (ਗਾਰੇ) ਵਿੱਚੋਂ ਪੈਦਾ ਹੋਣ ਵਾਲਾ-ਕੰਵਲ। (ਪਦ ਪੰਜਕ = ਚਰਨ ਕਮਲ)। ੧੮,੬੪

ਪ੍ਰਣ (ਪ੍ਰਣਾ)–ਆਸਰਾ,ਓਟ,ਸਹਾਰਾ। ੬੮

ਪ੍ਰਣਵ–ਨਮਸਕਾਰ, ਪ੍ਰਣਾਮ। ੬੬

## ਬ

ਬਸੁਧਾ–ਪ੍ਰਿਥਵੀ, ਧਰਤੀ, ਜ਼ਮੀਨ।੧੮

ਬਾਸੁਰ–ਦਿਨ। ੬੯

ਬਾਨ–ਤੀਰ; ਕਾਮਦੇਵ ਪਾਸ ਪੰਜ ਤੀਰ ਮੰਨੇ ਜਾਂਦੇ ਹਨ। ਸੋ ਏਥੇ ਇਹ ਪਦ ਪੰਜ ਦੀ ਗਿਣਤੀ ਦਸਣ ਵਾਸਤੇ ਹੀ ਵਰਤਿਆ ਹੈ। ੬੯,੭੦

ਬਿਆਲ–ਸੱਪ, ਨਾਗ। ੬੬

ਬਿਸਦ–ਬਹੁਤ ਲੰਮਾ ਚੌੜਾ ਫੈਲਿਆ ਹੋਇਆ; ਭਾਵ–ਬਹੁਤ ਹੀ। ੬੬

ਬਿਖਜਾਤ–ਪ੍ਰਸਿੱਧ, ਮਸ਼ਹੂਰ।੨੨,੨੪

ਬਿਧ, ਬਿਧਿ } ਬਿਧਨਾ, ਬ੍ਰਹਮਾ।੫੦,੬੯

ਬਿਬ–ਦੂਜਾ। ੬੭

ਬਿਭਾਕਰ–ਸੂਰਜ। ੩੦

ਬਜਾਲ-ਬਦਨ–ਹਾਥੀ ਮੂੰਹਾਂ, ਹਾਥੀ ਵਰਗੇ ਮੂੰਹ ਵਾਲਾ-ਗਣੇਸ਼। ੫੦

## ਭ

ਭਵ–ਸੰਸਾਰ, ਜਗਤ, ਦੁਨੀਆਂ। ੨੮

ਭਾਨੀਐ–ਆਖਿਆ ਜਾਂਦਾ ਹੈ। ੫੩

ਭਾਨੁ–ਸੂਰਜ ਬਾਰਾਂ ਰਾਸ਼ੀਆਂ ਦੇ ਬਾਰਾਂ ਹੀ ਸਮਝੇ ਜਾਂਦੇ ਹਨ,-ਇਸ ਲਈ ਕਵੀ ਲੋਕ ਇਹ ਪਦ ਬਾਰਾਂ(੧੨) ਦੀ ਥਾਂ ਵਰਤਦੇ ਹਨ। ੬੯

ਭੂਰਨ–(ਭੂਰ ਦਾ ਬਹੁ-ਵਚਨ) ਬਹੁਤ ਸਾਰੇ (ਦੋਖਾਂ) ਨੂੰ। ੪੯

## ਮ

ਮਤਿਸਾਰ, ਮਤਿਸਾਰੀ, ਮਤਿਧੀਰ } ਬੁਧਿਵਾਨ,ਕਵੀ ਜਨ। ੩

ਮਤਿਮਾਨ–ਕਵੀਸ਼ਰ। ੪੮

ਮਦਨ-ਕਦਨ–ਕਾਮ ਦੇਵ ( ਵਿਸ਼ੇ ਵਾਸ਼ਨਾ ) ਦੀ ਜੜ ਪੁੱਟਣ ਵਾਲਾ। ੫੦

ਮਧੁਕਰ–ਭੰਵਰ, ਭੌਰਾ। ੪੪

ਮਧੁਪੁਰੀ–ਮਥੁਰਾ ਸ਼ਹਿਰ ਦਾ ਪੁਰਾਣਾ ਨਾਮ ਹੈ। ੬੦

ਮਨੋਭਵ–ਮਨ ਤੋਂ ਪੈਦਾ ਹੋਣ ਵਾਲਾ-ਕਾਮਦੇਵ। ੨੮

ਮੁੰਚਨਿ–ਤੋੜਨ ਯਾ ਕੱਟਣ ਵਾਲਾ ( ਅਘ-ਮੁੰਚਨ = ਪਾਪ ਕੱਟਣ ਵਾਲਾ)। ੭੧।

ਮੁਰਾਰਿ–'ਮੁਰ' ਦੈਤ ਦਾ ਵੈਰੀ-ਹਰਿ।

ਮ੍ਰਿਗਪਤਿ
ਮ੍ਰਿਗਿੰਦ } ਜੰਗਲੀ ਜਾਨਵਰਾਂ ਦਾ ਰਾਜਾ--ਸ਼ੇਰ, ਸਿੰਘ। ੧੯, ੬੦।

## ਰ

ਰਜ–ਮਹੀਨ ਮਿਟੀ, ਧੂੜੀ। (ਪਗ ਕੀ ਰਜ ਛਾਂਹੀ = ਚਰਨ ਧੂੜ ਦੀ ਛਾਂ–ਓਟ–ਵਿੱਚ) ੧੮

ਰਣਾਚਲ–(ਰਣ+ਅਚਲ) ਜੁੱਧ ਵਿੱਚ ਡਟਕੇ ਲੜਨ ਵਾਲਾ। ੧੭

ਰਤਨਾਕਰ–(ਰਤਨ+ਆਕਰ)ਰਤਨਾਂ ਦਾ ਭੰਡਾਰ (ਆਕਰ)। ੧੩੦

ਰਤਿ–ਪ੍ਰੇਮ, ਪ੍ਰੀਤਿ। ੩੦

ਰਮਕਰਦਨ–ਸੁਭਕੰਮ ਕਰਨ ਵਾਲਿਆਂ ਨੂੰ। ੫੦

ਰਮਦਾਸ–(ਰਾਮ ਦਾਸ)-ਵਾਹਗੁਰੂ ਦੇ ਦਾਸ; ਗੁਰੂ ਘਰ ਵਿੱਚ ਰਸਮੀ ਤੌਰ ਪਰ 'ਮਸੰਦ' ਨੂੰ ਆਖਿਆ ਜਾਂਦਾ ਹੈ। ੪੧, ੫੧

ਰਵਿ–ਸੂਰਜ, ਆਦਿੱਤ (ਐਤ)। ੧੪ ੧੫, ੨੮, ੩੬

ਰਵਿਦਿਨ–ਸੂਰਜ (ਆਦਿੱਤ) ਦਾ ਦਿਹਾੜਾ(ਵਾਰ)--ਐਤਵਾਰ। ੭੧

ਰਾਜਤ ਹੈ–ਸਜ ਰਹੀ ਹੈ। ੧੭

## ਲ

ਲਾਖੀਐ–ਲਖੀਐ, ਜਾਣ ਲੀਜੀਏ! ਸਮਝ ਲਓ! ੭੦

ਲੋਕ–ਦੀਪ (ਵੱਡੇ ਟਾਪੂ)–ਏਸ਼ੀਆ, ਯੌਰਪ ਤੇ ਅਮਰੀਕਾ ਆਦਿ– ਸੱਤ ਮੰਨੇ ਗਏ ਹਨ। ਕਵੀ ਜਨ ਇਨ੍ਹਾਂ ਦੀ ਗਿਣਤੀ ਤੋਂ ਇਸ਼ਾਰਾ ਲੈਕੇ, ਇਹ ਪਦ ੭ ਗਿਣਤੀ ਦੱਸਣ ਵਾਸਤੇ ਵਰਤਦੇ ਹਨ। ਏਥੇ ਇਹੋ ਮਤਲਬ ਹੈ। ੬੮

ਲੋਚਨ–ਨੈਣ,ਅੱਖੀਆਂ(ਦੇਖੋ 'ਦ੍ਰਿਗ')। ਭਾਵ–ਦੋ (੨)। ੭੦



## ਅੰਤਕਾ—੨

# ਨਾਵਾਂ ਥਾਵਾਂ ਦਾ ਤਤਕਰਾ

### ਅ



 

## ਹ



## ਕ

## ਦ



## ਧ



## ਨ

## ਪ



## ਫ



## ਬ



 

## ਰ



## ਲ

੧ ਓ ਸਤਿਗੁਰ ਪ੍ਰਸਾਦਿ ॥

# ਜਾਣ ਪਛਾਣ

ਜੋ 'ਗੁਰਪ੍ਰਨਾਲਕਾ' ਅਗਲੇ ਪੱਤ੍ਰਿਆਂ ਪਰ ਦਿੱਤੀ ਜਾ ਰਹੀ ਹੈ, 'ਪੈਪਸੂ ਆਰਕਾਈਵਜ਼' ਵਿਖੇ ਨੰਬਰ ੮੦ ਤੇ ਦਰਜ, ਇਕ ਲਿਖਤੀ ਖਰੜੇ ਦਾ ਉਤਾਰਾ ਹੈ। ਇਸ ਦੇ ਲਿਖਾਰੀ ਨੇ ਅਪਣਾ ਥਹੁ-ਪਤਾ ਕੁਛ ਨਹੀਂ ਦਿੱਤਾ। ਪਰ ਇਸ ਦੀ ਬੋਲੀ ਤੇ ਵਰਣਨ-ਢੰਗ, ਭਾਈ ਗੁਲਾਬ ਸਿੰਘ ਜੀ ਦੀ ਪਿਛੇ ਆ ਚੁਕੀ 'ਗੁਰ-ਪ੍ਰਣਾਲੀ' ਨਾਲ ਇੰਨ ਬਿੰਨ ਮਿਲਦਾ ਹੈ। ਸਗੋਂ ਐਉਂ ਜਾਪਦਾ ਇ, ਜਿਵੇਂ ਇਹ ਭਾਈ ਸਾਹਿਬ ਦੇ ਲਿਖੇ ਅਸਲ ਨੋਟ ਹਨ ਤੇ ਉਹ ਇਨ੍ਹਾਂ ਨੂੰ ਦਿੱਤਾ ਕਾਵਿ-ਰੂਪ। ਇਸੇ ਕਾਰਣ ਇਸ ਵਿਚ ਹੋਈਆਂ ਉਕਾਈਆਂ ਉਸ 'ਪ੍ਰਨਾਲੀ' ਵਿਚ ਭੀ ਦੁਹਰਾਈਆਂ ਗਈਆਂ ਹਨ। ਬਰਾਬਰ ਰੱਖਕੇ ਦੋਹਾਂ ਦਾ ਪਾਠ ਕਰਨ ਨਾਲ ਇਹ ਗੱਲ ਚਾਨਣ ਵਿਚ ਆ ਜਾਂਦੀ ਹੈ।

ਗੁਲਾਬ ਸਿੰਘ ਨਾਮ ਦੇ ਕਈ ਵਿੱਦਵਾਨ ਖਾਲਸਾ ਪੰਥ ਵਿੱਚ ਲਗ ਪਗ ਸਮਕਾਲੀ ਹੋਏ ਹਨ:–

(੧) ਪੰਡਿਤ ਗੁਲਾਬ ਸਿੰਘ ਜੀ ਨਿਰਮਲੇ ਸੰਤ; ਜਿਨ੍ਹਾਂ ਨੇ ਪੰਡਿਤ ਮਾਨ ਸਿੰਘ ਜੀ 'ਕੁਬੇਰ ਤੀਰਥ'–ਕੁਰਕੁਛੇਤ੍ਰ ਵਾਲਿਆਂ ਪਾਸੋਂ ਵਿੱਦਿਆ ਪ੍ਰਾਪਤਿ ਕਰਕੇ–'ਮੋਖ ਪੰਥ ਪ੍ਰਕਾਸ਼' ਤੇ 'ਪ੍ਰਬੋਧ ਚੰਦਰ ਨਾਟਕ', 'ਭਾਵਰਸਾਮ੍ਰਿਤ' ਤੇ 'ਅਧਜਾਤਮ ਰਾਮਾਇਣ' ਆਦਿ ਅਨੇਕਾਂ ਉੱਤਮ ਗ੍ਰੰਥ ਲਿਖੇ ਯਾ ਸੰਸਕ੍ਰਿਤ ਆਦਿ ਚੋਂ ਸਰਲ ਬੋਲੀ ਵਿੱਚ ਉਲਥਾਏ। ਇਨ੍ਹਾਂ ਦੀ ਸਾਹਿਤ-ਸੇਵਾ ਦਾ ਸਮਾਂ, ਗ੍ਰੰਥਾਂ ਦੀ ਸਮਾਪਤੀ ਦੀਆਂ ਥਿੱਤਾਂ ਤੋ ਸੰਮਤ ੧੮੧੦ ਤੋਂ ੧੮੪੯ ਬਿ: ਤਕ ਸਹੀ ਹੁੰਦਾ ਹੈ।

(੨) ਭਾਈ ਗੁਲਾਬ ਸਿੰਘ ਜੀ ਸਿੱਠਾਂ ਵਾਲੇ। ਇਹ ਭੀ ਨਿਰਮਲੇ ਸਾਧੂ ਸਨ ਜਿਨ੍ਹਾਂ ਦਾ ਨਾਮ ੧੯੦੦ ਬਿ: ਦੇ ਕੁੰਭ ਮੇਲੇ ਸਮੇਂ ਹਰਿਦ੍ਵਾਰ–ਕਨਖਲ ਇਕੱਠੇ ਹੋਏ ਗੁਰਮੁਖ ਮਹਾਂ ਪੁਰਖਾਂ ਵਿਚ ਆਇਆ ਹੈ।*

---

*ਨਿਰਮਲ ਭੂਸ਼ਨ–ਪੰਨਾ ੧੦੩, ਸਤਰ ੧੧।

(ਅ)

(੩) ਕਵਿ ਗੁਲਾਬ ਸਿੰਘ ਜੀ ਦੀ ਲਿਖੀ, ਇਕ ਨਿਕੜੀ ਜਿਹੀ ਪੁਸਤਕ ਸੋਢੀ ਕੁਲਦੀਪ ਸਿੰਘ ਜੀ ਅਨੰਦਪੁਰੀ ਦੇ ਪੁਰਾਣੇ ਕਾਗਜ਼ਾਂ ਵਿਚੋਂ ਮਿਲੀ ਹੈ। ਜਿਸ ਵਿਚ ਸ੍ਰੀ ਗੁਰੂ ਹਰਿ ਕ੍ਰਿਸ਼ਨ ਜੀ ਤੇ ਸ੍ਰੀ ਗੁਰੂ ਤੇਗ ਬਹਾਦਰ ਜੀ ਦੇ 'ਚਰਿਤ੍ਰ ਬਪੁ ਤਯਾਗ' ਤੇ ਸੋਢੀ ਉੱਤਮ ਸਿੰਘ ਜੀ ਦੇ ਚਲਾਣਾ-ਸਮਾਚਾਰ ਵਰਣਨ ਕੀਤੇ ਹਨ। ਇਹ ਪੋਥੀ ਸੰਮਤ ੧੮੯੧ ਬਿ: ਦੀ ਰਚਨਾ ਹੈ। ਇਹ ਕਵੀ ਜੀ ਸੋਢੀ ਉੱਤਮ ਸਿੰਘ ਜੀ ਦੇ ਪਿਤਾ ਵਲੋਂ ਲਾਏ ਰੋਜ਼ੀਨੇ (ਅਲੂਫੇ) ਪਰ ਗੁਜ਼ਰਾਨ ਕਰਦੇ ਪ੍ਰਤੀਤ ਹੁੰਦੇ ਹਨ। । ਕਵਿਤਾ ਇਨ੍ਹਾਂ ਦੀ ਭੀ ਪੰਡਿਤ ਗੁਲਾਬ ਸਿੰਘ ਵਰਗੀ ਹੀ ਸਰਲ ਤੇ ਉੱਤਮ ਹੈ।

(੪) ਸੰਮਤ ੧੯੦੨ ਬਿ: ਦੇ ਕੁੰਭ ਸਮੇਂ, ਪ੍ਰਯਾਗ (ਤ੍ਰਿਬੇਣੀ ਪੁਰ) ਇਕੱਠੇ ਹੋਏ ਪ੍ਰਸਿਧ ਨਿਰਮਲੇ ਸੰਤਾਂ—ਮਹੰਤਾਂ ਵਿੱਚ ਭੀ ਇਕ ਸੰਤ ਗੁਲਾਬ ਸਿੰਘ ਜੀ ਸ਼ਮਿਲ ਸਨ*। ਹੋ ਸਕਦਾ ਇਿ ਇਹ ਮਹਾਤਮਾ ਸਿਠਾਂ ਵਾਲੇ ਯਾ ਗ੍ਰਿਵੜੀ ਨਿਵਾਸੀ ਹੀ ਹੋਣ। ਪਰ ਪਤ੍ਰਾ ਟਿਕਾਣਾ ਨਾਲ ਨਹੀਂ ਦਿੱਤਾ।

(੫) ਇੱਕ ਉੱਚ ਪਾਏ ਦੇ ਵਿੱਦਵਾਨ, ਪੰਡਿਤ ਗੁਲਾਬ ਸਿੰਘ ਜੀ ਗ੍ਰਿਵੜੀ-ਕਰਾਲਾ ਜ਼ਿਲਾ ਹੋਸ਼ਿਆਰਪੁਰ ਨਿਵਾਸੀ ਭੀ ਪ੍ਰਸਿੱਧ ਹਨ। ਪੰਡਿਤ ਤਾਰਾ ਸਿੰਘ ਜੀ 'ਨਰੋਤਮ' ਇਨ੍ਹਾਂ ਦੇ ਹੀ ਚਰਨ—ਸਿੱਖਤ ਸਨ। 'ਨਿਰਮਲ ਭੂਸ਼ਨ'—ਪੰਨਾ ੧੦੫ ਸਤਰ ੪ ਵਿੱਚ 'ਮਹਾਂ ਪੁਰਖ ਗੁਲਾਬ ਸਿੰਘ' ਸ਼ਾਇਦ ਇਨ੍ਹਾਂ ਨੂੰ ਹੀ ਲਿਖਿਆ ਹੈ; ਜੋ ਸੰਮਤ ੧੯੧੨ ਦੇ ਕੁੰਭ ਸਮੇਂ ਹਰਿਦ੍ਵਾਰ ਹੋਏ ਨਿਰਮਲ-ਸਮਾਂਗਮ ਵਿਚ ਸ਼ਾਮਿਲ ਸਨ।

ਇਸ 'ਗੁਰਪ੍ਰਨਾਲੀ' ਦੇ ਲਿਖਾਰੀ ਕਵੀ ਗੁਲਾਬ ਸਿੰਘ ਜੀ ਇਨ੍ਹਾਂ ਪੰਜਾਂ ਗੁਰਮੁਖਾਂ ਵਿਚੋਂ ਕੋਈ ਹਨ ਯਾ ਵਖਰੇ ਛੇਵੇਂ ? ਇਸ ਗਲ ਦਾ ਨਿਤਾਰਾ ਵਕਤ ਦਾ ਮੁਥਾਜ ਹੈ। 'ਮੋਖ ਪੰਥ ਪ੍ਰਕਾਸ਼' ਦੇ ਕਰਤਾ ਪੰਡਿਤ ਜੀ ਦਾ ਜਨਮ-ਸੰਮਤ 'ਮਹਾਨ ਕੋਸ਼' ਵਿਚ ੧੭੮੯ ਬਿਕ੍ਰਮੀ ਦੱਸਿਆ ਹੈ। ਇਨ੍ਹਾਂ ਦੀ ਅੰਤਮ ਰਚਨਾ—'ਪ੍ਰਬੋਧ ਚੰਦ੍ਰ ਨਾਟਕ'—ਸੰਮਤ ੧੮੪੯ ਬਿ:

*ਨਿਰਮਲ ਭੂਸ਼ਨ—ਪੰਨਾ ੧੦੪, ਸਤਰ ੧੫।

ਦੀ ਮਿਲਦੀ ਹੈ। ਸੰਮਤ ੧੯੦੮ ਯਾ ਇਸ ਤੋਂ ਅਗਾਹਾਂ ਤਕ ਇਨ੍ਹਾਂ ਦੇ ਰਚਨਾ–ਕਾਲ ਨੂੰ ਧੂਹੀ ਆਉਣਾ ਉਚਿਤ ਨਹੀਂ ਜਾਪਦਾ। ਉਮਰ ਭੀ ਬਹੁਤ ਜ਼ਾਦੇ ਹੋ ਜਾਂਦੀ ਹੈ। ਨਾਲੇ 'ਗੁਰਪ੍ਰਨਾਲੀ' ਦਾ ਵਰਣਨ ਢੰਗ ਤੇ ਸ਼ਬਦ-ਚੋਣ, ਪੰਡਿਤ ਜੀ ਦੀ ਰਚਨਾ ਨਾਲ ਮੇਲ ਨਹੀਂ ਖਾਂਦੇ। ਹਾਂ 'ਚਰਿਤ੍ਰ ਬੱਪੁ ਤਜਾਗ' ਦੇ ਕਰਤਾ, 'ਗੁਰਪ੍ਰਨਾਲੀ' ਲੇਖਕ ਦੇ ਸਮਕਾਲੀ ਜ਼ਰੂਰ ਹਨ। ਪਰ ਨਾਵੇਂ ਪਾਤਸ਼ਾਹ ਦੀ ਸ਼ਹੀਦੀ ਸਬੰਧੀ ਦੋਹਾਂ ਦੇ ਬਿਆਨਾਂ ਵਿਚ ਮਤਿ-ਭੇਦ ਹੈ।

ਅਨੰਦਪੁਰੀ ਕਵੀ ਦਾ ਬਿਆਨ ਹੈ, ਕਿ–

"ਗੁਰ ਕਾ ਸੀਸ ਨੁਰੰਗੇ ਲੈਕਰ।
ਬਸਨ ਲਪੇਟ ਮਾਟ ਮੈ ਦਿਜੋ ਧਰ ॥੧੬੨
ਤਾਂ ਊਪਰ ਮਾਸੀਤ ਬਨਾਈ।
ਮਾਟ ਨੀਵ ਮੈ ਦੀਯੋ ਦਬਾਈ।
ਸਿੱਖ ਗੁਰੂ ਕੇ ਦਿੱਲੀ ਜੋਈ।
ਤਾਂ ਕੋ ਬਸ ਨਾ ਲਾਗੈ ਕੋਈ ॥੧੬੩

ਦੋਹਰਾ ॥

ਤਿਸ ਮਸੀਤ ਕੇ ਚਿਹਨ ਸਭ, ਕਾਗਜ ਲਿਖੇ ਬਨਾਇ।
'ਜਬ ਗੁਰੁ ਬਖਸਹਿੰ ਜੋਰ ਹਮ, ਲੇਵਹਿੰ ਸੀਸ ਕਢਾਇ' ॥੧੬੪

ਚੌਪਈ ॥

ਦਿਲੀ ਮੈਂ ਸਾਕਾ ਕੀਨੋ ਗੁਰੁ।
ਖਬਰ ਭਈ ਤਾ ਕੀ ਆਨੰਦਪੁਰ।
ਸਿੱਖ ਸਖਾ ਸਭ ਸੋਕਹਿੰ ਭਰੇ।
ਗੋਬਿੰਦ ਸਿੰਘ ਕੇ ਚਰਨਹੁ ਪਰੇ। ੧੬੫

*ਸੁਪਚ ਸਿੱਛਨ ਕੋ ਆਗਿਆ ਭਈ।
ਆਨੋ ਬਪੁ ਤਿਆਗਿਜੋ ਜੋ ਦਈ!'
ਆਇਸ ਸੀਸ ਧਾਰ ਸਿੱਖ ਆਏ।
**ਦਰਸਨ ਗੁਰ ਦੇਹੀ ਕੇ ਪਾਏ ॥੧੬੬**

*ਚੂਹੜੇ, ਭੰਗੀ (ਝਾੜੂ ਬਰਦਾਰ) ਸਿੱਖਾਂ ਨੂੰ।

(ਸ)

[1]ਸਕੜੀ ਲੈਕਰ ਘਾਸਹਿ ਭਰੀ ।
ਤਾਂਹੂ ਮਹਿ ਗੁਰ ਕੀ ਦੇਹੀ ਧਰੀ ।
ਸਨੈ ਸਨੈ ਆਨੰਦਪੁਰ ਆਇ ।
[2]ਤਾਤਿ ਤਾਤਿ[3] ਪਹਿ ਬਪੁ ਦਯੋ ਆਇ॥੧੬੮
ਤਬ ਗੁਰ ਤਾਂ ਕੋ ਵਾਕ ਬਖਾਨੋ:
'ਤੁਮ ਹੋ ਤਾਤ[4] ਗੁਰੂ ਕੇ ਜਾਨੋ !
ਯਾ ਮਹਿ ਸੰਕ ਨ ਕੀਜੈ ਰਾਈ।
ਅੰਤ ਕਾਲ ਗੁਰੁ ਹੋਇ ਸਹਾਈ॥ ੧੬੯

ਦੋਹਰਾ ॥

ਗੰਗੋਦਕ ਸੁ ਮੰਗਾਇਕੈ, ਮੱਜਨ ਦੇਹਿ ਕਰਾਇ ।
ਬਸਨ ਬੇਢ ਚੰਦਨ ਚਿਤਾ, ਤਾਂ ਮਹਿ ਧਰੀ ਬਨਾਇ ।੧੭੦

ਸ੍ਵੈਯਾ ॥

ਦੇਹ ਕੀ ਛਾਰ ਰਹੀ ਜਗ ਮੈ,
ਤਹਿ ਤੇ ਰਚ ਦੇਹਰਾ ਤਾਤਿ[3] ਕਰਿਯੋ ਹੈ।
ਆਇ ਪ੍ਰਵੇਸ ਕਲਾ ਜੁ ਕਰੀ ਯਹਿ ।
ਦੇਹੁਰੇ ਬੀਚ ਜੁ 'ਤੇਗ' ਧਰਯੋ ਹੈ ।
ਸੰਗਤਿ ਕੀ ਮਨਸਾ ਪੁਰਵੇ ਹਿਤਿ,
ਤੇਗ ਬਹਾਦੁਰ ਤੇਜ ਭਰਿਯੋ ਹੈ ।
ਸੀਸ ਨਿਵਾਇ ਕਰੈ ਨਰ ਬੰਦਨ,
ਤਾਂ ਤਨ ਤੇ ਅਘ ਜਾਤਿ ਜਰਿਯੋ ਹੈ ॥ ੧੭੨

ਯੱਨੀ ਸਤਿਗੁਰਾਂ ਦਾ ਸੀਸ ਔਰੰਗਜ਼ੇਬ ਨੇ ਮੱਟ ਵਿਚ ਪੁਆਕੇ ਮਸੀਤ ਦੀ ਨੀਂਹ ਵਿਚ ਦਬਵਾ ਦਿਤਾ, ਅਤੇ ਦੇਹੀ (ਧੜ) ਸ੍ਰੀ ਸਤਿਗੁਰੂ ਦੀ ਆਗਿਆ ਪਾਕੇ ਰੰਘਰੇਟੇ ਸਿੱਖ ਗੱਡੇ ਤੇ, ਘਾਹ ਵਿੱਚ ਲੁਕਾਕੇ ਅਨੰਦਪੁਰ ਲੈ ਆਏ ਜਿੱਥੇ ਧੜ ਦਾ ਸਸਕਾਰ ਕੀਤਾ, ਉਸ ਥਾਂ ਰਾਖ (ਛਾਰ) ਦਬਾ ਕੇ ਉੱਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਆਪ

---

[1]ਗੱਡਾ ਯਾ ਗੱਡੀ । [2]ਪਿਤਾ ਦਾ (ਸਰੀਰ) ।
[3]ਪੁੱਤ੍ਰ ਦੇ (ਪਾਸ) । [4]ਪੁੱਤ੍ਰ ।

ਮੰਦਿਰ (ਦੇਹਰਾ) ਬਣਵਾ ਦਿੱਤਾ ਤੇ ਨਮਸਕਾਰ ਕਰਨ ਹਿਤ ਥੜੇ (ਮੰਜੀ ਸਾਹਿਬ) ਪੁਰ 'ਤੇਗ' ਰੱਖ ਦਿੱਤੀ।

ਐਪਰ ਗੁਰ ਪ੍ਰਨਾਲੀ' ਦੇ ਲੇਖਕ ਭਾਈ ਗੁਲਾਬ ਸਿੰਘ ਜੀ ਫ਼ਰਮਾਉਂਦੇ ਹਨ:–

ਕਬਿੱਤ ॥

"'ਸੀਸ ਗੰਜ' ਸੰਗਯਾ ਹੇਤੁ ਏਹੁ: ਜੋ ਗੁਰਾਂ ਕਾ ਸੀਸ
ਉਸ ਥਾਂਇ ਲਾਗਯੋ ਯਾਂ ਤੇ ਨਾਮ ਐਸੋ ਗਾਯੋ ਹੈ।
ਇਸ ਕਰ ਨਹੀ: ਉਹਾਂ ਰਹਾ ਸੀਸ, ਕਿੰਤੂ ਸੀਸ
ਸ੍ਰੀ ਅਨੰਦਪੁਰੇ ਪਾਤਿਸਾਹੀ ਪਾਸ ਆਯੋ ਹੈ।
ਪਾਤਿਸਾਹੀ ਦਸਮੀ ਨੈ ਸੀਸ ਸੰਸਕਾਰ ਕਰਿ,
ਗੁਰ ਠੌਰ 'ਸੀਸਗੰਜ' ਕਰਿ ਬਨਵਾਯੋ ਹੈ।
ਤਨ ਦਿਲਵਾਲੀ ਸਿੱਖਾਂ ਔ ਨਿਗਾਹੀ ਹੂੰ ਲਬਾਣੇ
ਗੁਰਸਿੱਖ ਪੁਰ ਵਾ ਕੇ ਡੇਢ ਕੋਸ ਧਾਯੋ ਹੈ ॥੬
ਡੇਢ ਕੋਸ ਦੱਖਣ ਕੀ ਓਰ ਹੂੰ 'ਰਕਾਬਗੰਜ' ਨਾਮ
ਉਸ ਠੌਰ ਬਿਖੈ ਸੰਸਕਾਰ ਕੀਓ ਹੈ।
ਗੁਰੂ ਠੌਰ ਕਰ ਸੋ ਪ੍ਰਸਿੱਧ ਹੈ 'ਰਕਾਬਗੰਜ'
ਭਾਣਾ ਵਰਤਾਯ ਔਰ ਗੁਰਾਂ ਜਬ ਦੀਓ ਹੈ।
... ... ... ... ... ॥੭

ਅਰਥਾਤ 'ਸੀਸ' ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਮਾਖੋਵਾਲ ਮੰਗਵਾਕੇ ਸਸਕਾਰ ਕੀਤਾ, ਤੇ ਉਸ ਥਾਂ 'ਸੀਸਗੰਜ' ਮੰਦਿਰ ਬਣਵਾਇਆ। ਅਰੁ ਧੜ ਦਿਲਵਾਲੀ ਸਿੱਖਾਂ 'ਰਕਾਬਗੰਜ' ਲਿਜਾਕੇ ਸਸਕਾਰ ਕੀਤਾ।

ਇਹ ਦੋਵੇਂ ਬਿਆਨ ਵਿਲੱਖਣ ਹੋਣ ਕਰਕੇ, ਇੱਕੋ ਕਵੀ ਦੇ ਨਹੀਂ ਹੋ ਸਕਦੇ।

ਇਹ ਗੁਰਪ੍ਰਨਾਲੀ' ਪਟਿਆਲਿਓਂ ਮਿਲੀ ਹੈ,ਤੇ ਪੰਡਿਤ ਤਾਰਾ ਸਿੰਘ ਜੀ 'ਨਰੋਤਮ', ਪੰਡਿਤ ਗੁਲਾਬ ਸਿੰਘ ਜੀ ਗ੍ਰਿਵੜੀ ਵਾਲਿਆਂ ਪਾਸੋਂ ਵਿੱਦਯਾ ਪ੍ਰਾਪਤ ਕਰ ਕੇ ਪਟਿਆਲਾ ਰਾਜ-ਦਰਬਾਰ ਵਿਚ ਆ ਰਹੇ ਸਨ। ਇਸ ਤਰਾਂ ਇਸ ਗੁਰਪ੍ਰਨਾਲੀ ਦਾ ਰਿਸ਼ਤਾ, 'ਨਰੋਤਮ' ਜੀ ਦੇ ਰਾਹੀਂ, ਗ੍ਰਿਵੜੀ ਨਿਵਾਸੀ ਪੰਡਿਤ ਗੁਲਾਬ ਸਿੰਘ ਜੀ ਨਾਲ

ਸੌਖਾ ਜੁੜਦਾ ਜਾਪਦਾ ਹੈ। ਕਵਿਤਾ ਵਿੱਚ ਲਿਖੀ ਗਈ 'ਪ੍ਰਨਾਲੀ' ਜੋ ਇਸ ਵਾਰਤਕ ਦਾ ਹੀ ਰੂਪਾਂਤ੍ਰ ਹੈ, ਪ੍ਰੋਫੈਸਰ ਗੰਡਾ ਸਿੰਘ ਜੀ ਐਮ. ਏ., ਡਾਇਰੈਕਟਰ ਆਰਕਾਈਵਜ਼-ਪਟਿਆਲਾ ਪਾਸ ਹੈ, ਉਹ ਪੁਰਾਣੀ ਲਿਖਤ ਭੀ ਹਰਿਆਣਾ ਜ਼ਿਲਾ ਹੋਸ਼ਿਆਰਪੁਰ ਤੋਂ ਹੀ ਮਿਲੀ ਸੀ। ਪਰ ਕਵੀ ਜੀ ਨੇ ਇਸ ਦੀ ਰਚਨਾ ਅੰਮ੍ਰਿਤਸਰ 'ਸ਼ਹੀਦਬੁੰਗੇ' ਬਹਿਕੇ ਕੀਤੀ ਹੈ, ਜਿਹਾ ਕਿ ਅੰਤ ਵਿੱਚ ਆਪ ਲਿਖਦੇ ਹਨਃ—

ਸੰਕਰ ਛੰਦ

ਅਸਥਾਨ ਜਾਨ 'ਸ਼ਹੀਦ ਬੁੰਗਾ', ਨਾਮ 'ਸਿੰਘ ਗੁਲਾਬ' ਹੈ।
ਧਰਵਾਰ ਮੰਗਲ ਮਾਸ ਸਾਵਣ, ਥਿੱਤਿ ਨੌਮੀ ਆਬ ਹੈ।
ਸੰਮਤ ਉਨੀ ਸੈ ਆਠ ਪੇਖੋ, ਪੱਖ ਕ੍ਰਿਸ਼ਨ ਵਿਚਾਰ ਮਨ।
ਯੇ ਕਰੀ ਰਚਨਾ 'ਸੁਧਾਸਰ'[1] ਪੈ,ਨ੍ਹਾਤ ਅਘ ਹਰ ਗਾਤ ਜਨ*।੪੩

ਗ੍ਰਿਵੜੀ ਨਿਵਾਸੀ ਸੰਤ ਗੁਲਾਬ ਸਿੰਘ ਜੀ, ਪੰਡਿਤ ਮਾਨ ਸਿੰਘ ਜੀ ਦੀ ਪੱਧਤੀ ਵਿਚੋਂ ਚੌਥੇ ਥਾਂ ਹਨ। ਜਿਹਾ ਕਿ ਅੱਗੇ ਦਿੱਤੇ ਪੱਧਤੀ-ਬ੍ਰਿਖ (ਸ਼ਿਜਰੇ) ਤੋਂ ਪਤਾ ਲਗਦਾ ਹੈ, ਸੰਤ ਜੀ ਨੇ, ਗੁਰਮੁਖ ਪਿਆਰੇ ਜਮੀਅਤ ਸਿੰਘ ਜੀ ਪਾਸੋਂ ਵਿੱਦਯਾ ਪ੍ਰਾਪਤ ਕੀਤੀ। ਕਿੱਥੇ ਵਿਰਾਜ ਕੇ ? ਇਸ ਗੱਲ ਦਾ ਥਹੁ-ਪਤਾ ਨਹੀਂ ਲੱਗਾ। ਨਾਂ ਕੋਈ ਆਪ ਦੀ ਲਿਖੀ ਹੋਰ ਪੁਸਤਕ ਹੀ ਮਿਲੀ ਹੈ। ਹੋ ਸਕਦਾ ਇ ਭਾਈ ਜਮੀਤ ਸਿੰਘ ਜੀ ਅੰਮ੍ਰਿਤਸਰ ਨਿਵਾਸ ਕਰਦੇ ਹੋਣ ਤੇ ਕਵੀ ਗੁਲਾਬ ਸਿੰਘ ਜੀ ਏਥੇ ਹੀ ਉਨ੍ਹਾਂ ਪਾਸੋਂ ਵਿਰੋਸਾਏ ਹੋਣ। ਗ੍ਰਿਵੜੀ ਦਾ ਟਿਕਾਣਾ, 'ਗੁਰਪ੍ਰਨਾਲੀ' ਤਿਆਰ ਕਰ ਕੇ ਸੰਮਤ ੧੯੦੮ ਬਿਃ ਤੋਂ ਬੱਾਦ ਮੱਲਿਆ ਹੋਵੇ।

ਜੇ ਸਾਡਾ ਇਹ ਅਨੁਮਾਨ ਠੀਕ ਹੈ, ਤਾਂ ਪੰਡਿਤ ਤਾਰਾ ਸਿੰਘ ਜੀ 'ਨਰੋਤਮ' ਦੇ ਕਥਨ ਅਨੁਸਾਰ ਪੰ: ਗੁਲਾਬ ਸਿੰਘ ਜੀ, ਟਕਸਾਲੀ ਗਿਆਨੀ-ਪੰਡਿਤਾਂ ਦੀ ਸ੍ਰੇਣੀ ਦੇ ਹੀ ਅਮੋਲਕ ਰਤਨ ਹਨ। ਆਪਣੇ ਵਿਦਿਆ ਦਾਤਾ ਗੁਰੂ ਦੀ ਪੀੜ੍ਹੀ, ਨਰੋਤਮ ਜੀ, ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਦੇ ਹਜ਼ੂਰੀ ਵਿੱਦਵਾਨ ਗਿਆਨੀ

---

[1]ਅੰਮ੍ਰਿਤ ਸਰੋਵਰ, ਅੰਮ੍ਰਿਤਸਰ। *ਜਿਸ ਵਿੱਚ ਨ੍ਹਾਵਣ ਨਾਲ ਦਾਸਾਂ ਦੇ ਸਰੀਰ ਤੋਂ ਪਾਪ ਦੂਰ ਹੁੰਦੇ ਹਨ।

(ਖ)

ਪੰਡਿਤ ਭਾਈ ਕਰਮ ਸਿੰਘ ਜੀ ਨਾਲ ਇਸਤਰ੍ਹਾਂ ਜੋੜਦੇ ਹਨ:—

"ਜਬ ਅਨੰਦਪੁਰ ਸ਼ਾਸਤ੍ਰੀ ਵਿੱਦਯਾ ਪੜ੍ਹਾਵਨੇ ਹੇਤੁ ਰੱਖੇ ਪੰਡਿਤ ਨੇ ਗੁਰੂ ਜੀ ਕੇ ਸਨਮੁਖ ਸਿੱਖਾਂ ਕੋ ਪੜ੍ਹਾਵਨੇ ਸੇ ਜਬਾਬ ਦੇ ਦੀਆ, ਤਬ ਹਮਾਰੀ ਸੰਪ੍ਰਦਾਯ ਕੇ ਬ੍ਰਿਧ ਪੁਰਖ ਗ੍ਰੰਥ ਜੀ ਕੇ ਅਰਥ ਵੇਤਾ, ਅਪਨੇ ਪ੍ਰੇਮੀ ਸੇਵਕ ਕਰਮ ਸਿੰਘ ਜੀ ਕੋ ਬੀਰ ਸਿੰਘ, ਚੰਦਨ ਸਿੰਘ ਆਦਿ ਬਾਰਾਂ ਔਰ ਸਾਥ ਦੇ, ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ, ਕਾਂਸ਼ੀ ਤੀਰਥ, ਸ਼ਾਸਤ੍ਰੀ ਵਿਦਿਆ ਪੜ੍ਹਨੇ ਹੇਤ ਭੇਜਯਾ।... ਸਾਥੀਓਂ ਸਹਿਤ ਕਰਮ ਸਿੰਘ ਜੀ ਨੇ ਕਈ ਬਰਖ ਵਾਸ ਕਰ, ਵਿੱਦਯਾ ਪੜ੍ਹਕੇ ਗੁਰੂ ਜੀ ਕੇ ਸਮੀਪ ਪਹੁੰਚ, ਅਨੇਕ ਸਿੱਖੋਂ ਕੋ ਪੜ੍ਹਾਈ। ਜਿਨ ਮੇਂ ਏਕ ਭਾਈ ਮਨੀ ਸਿੰਘ ਭੀ ਅੱਛੇ ਹੂਏ। ......ਕਰਮ ਸਿੰਘ ਜੀ ਕੇ ਸੇਵਕ ਜਯ ਸਿੰਘ ਜੀ ਕਾਂਸ਼ੀ ਮੇਂ ਉਸੀ ਥਾਨ ਮੇਂ ਜਾਇ ਰਹੇ, ਜਹਾਂ ਪਹਿਲੇ ਪੜ੍ਹਨੇ ਗਏ ਸਾਥੀਓ ਸਹਿਤ ਕਰਮ ਸਿੰਘ ਜੀ ਰਹੇ ਥੇ (ਯਾਨੀ 'ਜਤਨ ਬਟ' ਵਿਚ)।

ਅੱਗੇ ਸੰਪ੍ਰਦਾਇ ਇਉਂ ਚਲੀ:—

ਜਯ ਸਿੰਘ ਜੀ
|
ਮੇਹਰ ਸਿੰਘ ਜੀ
|
ਅੰਬੀਰ ਸਿੰਘ ਜੀ
|
ਚੇਤ ਸਿੰਘ ਜੀ
|

ਮੋਤੀ ਰਾਮ ਜੀ — ਸਦਾ ਸਿੰਘ ਜੀ
|
ਮਾਨ ਸਿੰਘ ਜੀ
|

(ਗ)

ਰਾਮ ਸਿੰਘ ਜੀ — ਕ੍ਰਿਪਾ ਸਿੰਘ ਜੀ

ਕ੍ਰਿਪਾ ਸਿੰਘ ਜੀ
|
ਜਮੀਤ ਸਿੰਘ ਜੀ
|
ਗੁਲਾਬ ਸਿੰਘ ਜੀ
|
ਗਰਜਾ ਸਿੰਘ ਜੀ — ਪੰ:ਤਾਰਾ ਸਿੰਘ ਜੀ'ਨਰੋਤਮ'

ਇਨ੍ਹਾਂ ਮਹਾਂ ਪੁਰਖਾਂ ਵਿਚੋਂ ਭਾਈ ਸਦਾ ਸਿੰਘ ਜੀ ਬੜੇ ਨਾਮੀ ਪੰਡਤਿ ਹੋਏ ਹਨ । ਜਿਨ੍ਹਾਂ ਨੇ ਸੰਮਤ ੧੯੨੪ ਵਿਚ ਵੇਦਾਂਤ ਦੇ ਅਤਿ ਕਠਨ ਸੰਸਕ੍ਰਿਤ ਗ੍ਰੰਥ 'ਅਦ੍ਵੈਤ ਸਿੱਧੀ' ਦਾ ਬੜਾ ਸੌਖਾ ਟੀਕਾ 'ਸੁਗਮ ਸਾਰ ਚੰਦ੍ਰਕਾ' ਨਾਮੇ ਲਿਖਿਆ ਹੈ।

ਸੰਮਤ ੧੯੨੪ ਬਿ: ਵਿਚ ਭਾਈ ਨਿੱਕਾ ਸਿੰਘ ਜੀ ਬਰਨਾਲੇ ਵਾਲਿਆਂ ਨੇ 'ਬਾਸਿਸਟ ਦੀ ਕਥਾ ਕਰਾਈ । ਉਸ ਮੌਕੇ ਭਾਈ ਕਰਮ ਸਿੰਘ ਜੀ ਤੇ ਚੰਦਨ ਸਿੰਘ ਆਦਿਕਾਂ ਦੇ ਸਾਰੇ ਸਿੱਖ (ਚਾਟੜੇ) ਭਾਈ ਸਦਾ ਸਿੰਘ ਜੀ ਕਾਂਸ਼ੀ ਵਾਲੇ, ਭਾਈ ਕੋਇਰ ਸਿੰਘ ਜੀ ਅੰਮ੍ਰਿਤਸਰੀ, ਸਮੀਰ ਸਿੰਘ ਜੀ ਸ੍ਰੀ ਹਰਿਗੋਬਿੰਦਪੁਰੀਏ, ਮਿਲਾਪ ਸਿੰਘ ਜੀ, ਬਿਸ਼ਨ ਸਿੰਘ ਜੀ, ਲੋਚਾ ਸਿੰਘ ਜੀ ਖਡੂਰੀਏ, ਰਾਮ ਸਿੰਘ ਜੀ ਅੰਮ੍ਰਿਤਸਰੀਏ, ਦੀਪ ਸਿੰਘ ਜੀ, ਭਾਈ ਗੁਲਾਬ ਸਿੰਘ ਜੀ ਤੇ ਇਨ੍ਹਾਂ ਦੇ ਸਿੱਖ ਭਾਈ ਗਰਜਾ ਸਿੰਘ ਜੀ ਕਨਖਲ-ਕਪਾਲ ਮੋਚਨ ਵਾਲੇ ਅਤੇ ਹੋਰ ਅਨੇਕਾਂ ਨਿਰਮਲੇ ਸੰਤ ਆਏ ।

ਭਾਈ ਸਦਾ ਸਿੰਘ ਜੀ ਨੇ ਕਥਾ ਸੁਣਨ ਆਏ ਸਾਰੇ ਸੱਜਨਾਂ ਨੂੰ ਬਿਠਾਕੇ ਸੰਕੇਤ ਕੀਤਾ:–

"ਜੋ ਪੁਰਖ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਕੇ ਮਾਰਗ ਮੇਂ ਇਸ ਨਿਬ੍ਰਿਤੀ ਪੱਖ ਮੇਂ ਸਾਧੂ ਵੇਸ ਵਾਲਾ ਹੋਵੇ, ਉਸ ਕੋ ਆਨ ਮਾਰਗੋਂ ਮੈਂ ਪੰਥ ਕੀ ਪ੍ਰੀਖਯਾ ਹੇਤ ਮੜ੍ਹੀ ਮਠ, ਸਿਖਾਵਨੇ ਕੇ ਥਾਨ, ਪੰਚ ਕੋਸ ਬਿਬੇਕ ਔ ਅਰਥੋਂ

ਸਹਿਤ ਸ਼ਾਸਤ੍ਰੀ ਗੁਰਮੁਖੀ ਵਿੱਦਯਾ ਸਿਖਾਓ।''

ਉਸ ਸਮੇਂ ਤੋਂ ਇਸ ਮਾਰਗ ਵਿੱਚ ਵਿੱਦਯਾ ਪੜ੍ਹਨ, ਵਿਚਾਰ ਕਰਨ ਤੇ ਵਿਰਕਤ ਰਹਿਣ ਦੀ ਰੀਤਿ ਚੱਲੀ । ਭਾਈ ਸਦਾ ਸਿੰਘ ਜੀ ਦੇ ਸਿੱਖ ਭਾਈ ਮਾਨ ਸਿੰਘ ਜੀ ਭੀ ਵਡੇ ਪ੍ਰਸਿੱਧ ਪੰਡਿਤ ਸਨ । ਕੁਰੁਖੇਤਰ ਵਿੱਚ 'ਕੁਬੇਰ ਤੀਰਥ' ਪੁਰ ਇਨ੍ਹਾਂ ਦਾ ਅਸਥਾਨ ਹੈ। ਜਿਸ ਦਾ ਨਾਮ 'ਧਰਮ ਧ੍ਵਜਾ ਅਖਾੜਾ ਹੈ।

ਪੰਡਿਤ ਮਾਨ ਸਿੰਘ ਜੀ ਦੇ ਵੱਡੇ ਚੇਲੇ ਭਾਈ ਰਾਮ ਸਿੰਘ ਜੀ, ਉਨ੍ਹਾਂ ਤੋਂ ਬੱਾਦ ਕੁਬੇਰ ਤੀਰਥਾਸ਼੍ਰਮ ਦੇ ਮਹੰਤ (ਪ੍ਰਬੰਧਕ) ਨੀਯਤ ਹੋਏ । ਦੂਜੇ ਕ੍ਰਿਪਾਲ ਸਿੰਘ ਸਨ; ਜਿਨ੍ਹਾਂ ਦੇ ਜੀਵਨ ਸਮਾਚਾਰ, ਨਰੋਤਮ ਜੀ ਨੇ ਨਹੀਂ ਦਿਤੇ। ਉਨ੍ਹਾਂ ਦੇ ਚਾਟੜੇ ਜਮੀਅਤ ਸਿੰਘ; ਤੇ ਜਮੀਅਤ ਸਿੰਘ ਜੀ ਦੇ ਚਰਨ–ਸਿੱਖਤ, ਬਾਬਾ ਗੁਲਾਬ ਸਿੰਘ ਜੀ ਗ੍ਰਿਵੜੀ-ਕੁਰਾਲਾ ਜ਼ਿਲਾ ਹੋਸ਼ਿਆਰ ਪੁਰ ਨਿਵਾਸੀ ਸਨ । ਆਪ ਨੂੰ ਉੱਚੀ ਵਿਦਿਆ ਪੜ੍ਹਨ-ਪੜ੍ਹਾਨ, ਗੁਰਬਾਣੀ-ਵਿਚਾਰ ਤੇ ਧਰਮ-ਪ੍ਰਚਾਰ ਦੀ ਅਤੁੱਟ ਲਗਨ ਸੀ। ਇਸੇ ਕਾਰਣ ਗ੍ਰਿਵੜੀ ਆਸ਼੍ਰਮ ਵਿੱਚ ਸਤਿਸੰਗ ਦਾ ਸਦਾ ਅਪੂਰਵ ਰੰਗ ਲੱਗਾ ਰਹਿੰਦਾ ਸੀ; ਨਿਤਾਪ੍ਰਤਿ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਕਥਾ ਹੁੰਦੀ ਤੇ ਗੁਰਬਾਣੀ ਦੇ ਅਰਥ-ਵਿਚਾਰ ਦਾ ਪ੍ਰਵਾਹ ਜਾਰੀ ਰਹਿੰਦਾ। ਗੁਰਮਤਿ ਦੇ ਭੌਰੇ ਜਗਯਾਸੂ ਦੂਰੋਂ ਦੂਰੋਂ ਆਕੇ ਏਥੋਂ ਵਿਰੋਸਾਉਂਦੇ ਸਨ।

ਆਪ ਦਾ ਗੁਰਮੁਖੀ ਪ੍ਰਭਾਵ ਤੇ ਸਤਿਸੰਗ ਦੀ ਮਹਿਮਾਂ ਸੁਣ ਕੇ ਜ਼ਿਲਾ ਗੁਰਦਾਸਪੁਰ ਪਿੰਡ ਕਾਹਲਵਾਂ ਦਾ ਵਸਨੀਕ ਗੱਭਰੂ ਤਾਰਾ ਸਿੰਘ, ਗੁਰਬਾਣੀ ਦੇ ਪਾਠ ਵਿਚਾਰ ਤੇ ਉੱਚ ਵਿਦਿਆ ਪ੍ਰਾਪਤੀ ਦੀ ਲਗਨ ਲੈ ਕੇ ਗ੍ਰਿਵੜੀ ਆਇਆ ਅਤੇ ਗੁਰਮੁਖ ਸੰਤ ਬਾਬਾ ਗੁਲਾਬ ਸਿੰਘ ਜੀ ਦੇ ਦਰਸ਼ਨ ਕਰਦਿਆਂ ਹੀ ਨਿਹਾਲ ਹੋ ਗਿਆ । ਸੰਸਾਰੀ ਸੁਖ ਸੁਭੀਤਿਆਂ ਨੂੰ ਲੱਤ ਮਾਰ ਕੇ ਗ੍ਰਿਸਤ ਦੀ ਮੋਹ-ਮਮਤਾ ਦਾ ਜਾਲ ਚੀਰ-ਪਾੜਕੇ ਨਿਵਿਰਤੀ ਪੱਖ ਦੇ ਪਹੇ ਪੈ ਗਿਆ । ਇਹ ਗੱਭਰੂ ਬੜਾ ਹੋਣਹਾਰ ਨਿਕਲਿਆ । ਭਾਈ ਸਾਹਿਬ ਏਥੋਂ ਵਿਦਿਆ ਪ੍ਰਾਪਤਿ ਕਰਕੇ, ਸੰਸਕ੍ਰਿਤ ਵਿੱਦਯਾ ਪੜ੍ਹਨ ਹਿਤ ਬੰਗਾਲ ਸੂਬੇ ਦੇ ਸ਼ਹਰ ਨਦੀਆ ਵਿਚ ਚਲੇ ਗਏ । ਓਧਰੋਂ ਮੁੜੇ ਤਾਂ ਮਹਾਰਾਜਾ ਨਰਿੰਦਰ ਸਿੰਘ ਪਟਿਆਲਾ ਪਤਿ ਨੇ ਆਪ ਨੂੰ

ਆਪਣੇ ਦਰਬਾਰ ਵਿਚ ਲਿਜਾਕੇ ਯਥਾ ਯੋਗ ਮਾਣ ਤੇ ਸਤਿਕਾਰ ਭੇਟ ਕੀਤਾ । 'ਗੁਰਮਤ ਨਿਰਣੈ ਸਾਗਰ', 'ਗੁਰ ਗਿਰਾਰਥ ਕੋਸ਼' 'ਭਗਤ ਬਾਣੀ-ਸਟੀਕ' ਤੇ 'ਸ੍ਰੀ-ਗੁਰ ਤੀਰਥ ਸੰਗ੍ਰਹ' ਆਦਿ ਗ੍ਰੰਥ, ਆਪ ਦੀਆਂ ਪ੍ਰਸਿੱਧ ਰਚਨਾਂ ਹਨ । ਆਪ ਦੇ ਦੂਜੇ ਸਹਿ-ਪਾਠੀ ਸੰਤ ਸਾਧੂ ਸਿੰਘ ਜੀ ਭੀ ਬੜੇ ਮਸ਼ਹੂਰ ਵਿਦਵਾਨ ਤੇ ਗੁਰਮਤ ਪ੍ਰਚਾਰਕ ਹੋਏ ਹਨ । ਜਿਨ੍ਹਾਂ ਦੇ ਰਚੇ ਗ੍ਰੰਥ–

੧. ਗੁਰ ਸਿੱਖਯਾ ਪ੍ਰਭਾਕਰ ਤੇ

੨. ਸ੍ਰੀ ਮੁਖ ਵਾਕਯ ਸਿਧਾਂਤ ਜਯੋਤਿ

ਮਸ਼ਹੂਰ ਹਨ । ਇਹੋ ਜਿਹੇ ਪ੍ਰਕਾਂਡ ਪੰਡਿਤਾਂ ਦੇ ਸਿੱਖਯਾਦਾਤੇ ਬਾਬਾ ਗੁਲਾਬ ਸਿੰਘ ਜੀ ਖੁਦ ਕਿਸ ਪਾਏ ਦੇ ਮਹਾਂ ਪੁਰਖ ਹੋਣਗੇ ? ਇਹ ਅੰਦਾਜ਼ਾ ਲਾਉਣਾ ਬਹੁਤਾ ਔਖਾ ਨਹੀਂ ।

ਆਪ ਦੀ ਲਿਖੀ 'ਗੁਰਪ੍ਰਨਾਲੀ' ਕਾਵਯ, ਜ਼ਬਾਨਦਾਨੀ ਤੇ ਸਰਲਤਾ ਦੇ ਲਿਹਾਜ ਨਾਲ ਤਾਂ ਬਹੁਤ ਚੰਗੀ ਨਹੀਂ, ਪਰ ਖੋਜ ਪੜਤਾਲ ਕਰਕੇ ਲਿਖੀ ਗਈ ਜਾਪਦੀ ਹੈ । ਘਟੋ ਘਟ ਉਸ ਵੇਲੇ ਤੱਕ ਜਿਤਨਾ ਕੁ ਮਸਾਲਾ ਆਪ ਨੂੰ ਲੱਭ ਸੱਕਿਆ ਹੈ, ਉਸ ਤੋਂ ਲਾਭ ਉਠਾ ਕੇ ਕਿਸੇ ਸਿੱਟੇ ਤੇ ਪਹੁੰਚਣ ਦਾ ਜਤਨ ਜ਼ਰੂਰ ਕੀਤਾ ਹੈ । ਕਵਿਤਾ ਵਿੱਚ ਲਿਖੀ 'ਗੁਰਪ੍ਰਨਾਲੀ' ਦਾ ਵਰਣਨ-ਢੰਗ ਉਲਝੀ-ਤਾਣੀ ਸਮਾਨ ਹੈ । ਸਾਧਾਰਨ ਪਾਠਕ ਦੇ ਪੱਲੇ, ਛੇਤੀ ੨ ਕੁਝ ਨਹੀਂ ਪੈਂਦਾ । ਕਵੀ ਦੇ ਕੱਢੇ ਗਲਤ ਨਤੀਜਿਆਂ ਪਰ ਜ਼ਰੂਰੀ ਟੀਕਾ ਟਿਪਣੀ ਤਾਂ ਅਸਾਂ ਨਾਲੋ ਨਾਲ ਕਰ ਦਿੱਤੀ ਹੈ ਪਰ ਵਧੇਰੇ ਵਿਚਾਰ ਪਾਠਕਾਂ ਪੁਰ ਛੱਡੀ ਗਈ ਹੈ ।

(ਰਣਧੀਰ ਸਿੰਘ)

*ੴ ਸਤਿਗੁਰ ਪ੍ਰਸਾਦਿ ॥

ਸ੍ਰੀ ਸਤਿਗੁਰ ਦੇਵਾਯਨਮ: ॥

# ਅਥ ਗੁਰਪ੍ਰਨਾਲਕਾ ਲਿਖਯਤੇ ॥

ਸੂਰਜ ਸ੍ਵੰਭੂਮਨੁ ਇਖ੍ਵਾਕ ਵਿਕੁਛਿ । ਸਸਾਦ ਪੁਰੰਜਯ ਇੰਦ੍ਰਵਾਹ ਅਰੁ ਕਕੁਸਥ । ਇਹ ਭੀ ਦੋ ਨਾਮ ਇਸੀ ਕੇ ਹੈਂ । ਤਿਸਤੇ ਅਨੇਕ ਨਾਮਾ ਪੁਤ੍ਰ ਭਯਾ । ਤਿਸਤੇ ਆਦਿ ਆਠਾਰਾ ਸਰੀਰ ਪਾਛੈ ਉਨੀਸਵੀ ਠੌਰ ਮਾਧਾਤਾ । ਇਸ ਤੇ ਸਾਤਵੀ ਠੌਰ ਸਤਿਬ੍ਰਤ ਇਸੀ ਕਉ ਤ੍ਰਿਸੰਕੂ ਕਹਤੇ ਹੈਂ । ਤਿਸ ਕਾ ਹਰੀ ਚੰਦ । ਇਸ ਤੇ ਆਠਵੀ ਠੌਰ ਸਗਰ । ਇਸ ਤੇ ਚੌਥੀ ਜਾਗਾ ਦਿਲੀਪ ਭਗੀਰਥ । ਇਸ ਤੇ ਸੋਲਵੀ ਠੌਰ ਰਘ ਪ੍ਰਥਸਿਵ ਅਜ ਦਸਰਥ ਰਾਮ । ਕੁਸ ਅਥਿਤ । ਇਸ ਤੇ ਆਦਿ ਸਾਤਵੇ ਅਸਥਾਨ ਅਹੀਨ । ਇਹ ਪਾਰਜਾਤ ਨਾਮ ਪੁਤ੍ਰ ਕਉ ਰਾਜ ਦੇ ਕਰ ਬਨ ਕਉ ਗਇਆ । ਇਸ ਕਾ ਲਵ ਕੀ ਸੰਤਾਨ ਬਿਖੈ ਤੇ ਹੰਸਕੇਤ ਨਾਮ ਰਾਜੇ ਸਾਥ ਜੁਧ ਭਯਾ । ਇਸ ਤੇ ਛਠੀ ਠੌਰ ਕੰਚਨਨਾਭ ਹੋਤਾ ਭਯਾ । ਇਸ ਤੇ ਆਦਿ ਤ੍ਰੇਤਾ ਕੇ ਅੰਤ ਮੈ ਕੁਸੀ ਲਵੀਆਂ ਤੇ ਹਾਰ ਕੈ ਕਾਂਸੀ ਜਾਇ ਬਸੇ । ਬੇਦ ਪੜ੍ਹਨੇ ਕਰ ਬੇਦੀ ਸੰਗਜਾ ਕਉ ਪਾਵਤੇ ਭਏ । ਕੰਚਨਨਾਭ ਨੇ ਜੈਮਨ ਜੀ ਤੇ ਬੇਦ ਪੜ੍ਹੇ । ਪਾਛੈ ਚਾਰ ਲਾਖ ਚੌਤਾਲੀ ਹਜ਼ਾਰ ਬਰਖ ਜਬ ਦੁਆਪੁਰ ਬਿਤੀਤ ਭਯਾ ਤਬ ਲਵੀਆ ਕੀ ਸੰਤਾਨ ਬਿਖੈ ਤੇ ਜੋ ਰੁਕ ਨਾਮਾ ਰਾਜਾ ਰਾਜ ਕਰਤਾ ਥਾ । ਤਿਸ ਨੇ ਨਰਕੇਤ ਅਰ ਜਗਤਸੁਰ ਨਾਮ ਬੇਦੀਅਉਂ ਕਉ ਕਾਂਸੀ ਤੇ ਬੁਲਾਯਾ । ਸੋ ਮਦ੍ਰ ਦੇਸ ਜੋ ਰੁਕ ਕੀ ਰਾਜਧਾਨੀ ਥੀ ਤਹਾ ਆਏ । ਰੁਕ ਨੈ ਬੇਦ ਸੁਨਣੇ ਪਾਛੈ ਬੰਦੀਆਉਂ ਕਉ ਰਾਜ ਦੇ ਕਰ ਬਨ ਕਉ ਪਯਾਨ ਕੀਆ ॥

ਪਸਚਾਤ ਜਬ ਬਵੰਜਾ ਹਜਾਰ ਬਰਖ ਦ੍ਵਾਪਰ ਰਹਿਤਾ ਥਾ ਤਬ ਅਮਰਕੇਤ ਨਾਮ ਲਵੀ ਨੇ ਫਿਰ ਕੁਸ ਕੀ ਸੰਤਾਨ ਕਉ ਜੁਧ ਮੈ ਜੀਤ ਕਰ ਰਾਜ ਛੀਨ ਲੀਆ । ਬੀਸ ਗਾਂਵ ਬੇਦੀਆ ਪਾਸ ਰਹਿ ਗਏ । ਤਿਸ ਬਿਖੈ ਅੰਭੋਜ ਨਾਮ ਬੇਦੀ ਰਹਿਆ । ਤਿਸ ਕਾ ਨਰੋਤਮ

---

*ਲੜੀ ਜੋੜਨ ਲਈ, ਪੰਨਾ ੭੨ ਤੋਂ ਅੱਗੇ ਇਹ ਲੇਖ ਪੜ੍ਹਨਾ ਚਾਹੀਏ ।

ਤਿਸ ਤੇ ਪੀੜ੍ਹੀ ਦਰ ਪੀੜ੍ਹੀ ਬਹੁਤ ਸਰੀਰ ਭਏ । ਦੁਆਪਰ ਇਕਤਾਲੀਸ ਸਉ ਬਰਖ ਰਹਿਤੇ ਥੇ ਜੋ ਭੂਮੀ ਕਛੁ ਬੇਦੀਆਂ ਪਾਸ ਨਾ ਰਹੀ । ਦੁਰਦੁਮਨ ਨਾਮ ਬੇਦੀ ਰਾਜੇ ਜੁਧਿਸਟਰ ਕੇ ਪਾਸ ਰਹਿਤਾ ਥਾ ।

ਪਾਛੇ ਸੰਤਾਨ ਦਰ ਸੰਤਾਨ ਅੰਬਰਮਨ ਨਾਮ ਬੇਦੀ ਬਡਾ ਧਰਮਾਤਮਾ ਭਯਾ । ਉਸ ਕੀ ਸੰਤਾਨ ਮੈ ਨਾਥ ਜੀ ਨਾਮ ਭਯਾ । ਤਿਸ ਕੇ ਪਾਂਚ ਪੁਤ੍ਰ ਭਏ । ਮਧਜ ਪੁਤ੍ਰ ਕਾ ਨਾਮ ਸੰਭੂ ਥਾ । ਤਿਸ ਤੇ ਚਤ੍ਰਸਾਲ ਲੋਪ ਆਦਿਕ ਸੰਗਜਾਵਾਨ ਸਰੀਰ ਭਏ । ਤਿਨੇ ਕੇ ਪ੍ਰਜਾਪਤਿ ਨਾਮ ਉਪਜਿਆ । ਤਿਸਕੇ ਪੌਤ੍ਰਾ ਰਾਮ ਨਰਾਇਣ ਨਾਮੀ ਤਿਸ ਕੇ ਦੋ ਪੁਤ੍ਰ ਸੰਮਤ ੧੪੭੫ ਚੌਦਾ ਸੈ ਪਛਤ੍ਰਾ ਬਿਕ੍ਰਮਾਜੀਤ ਬਿਖੈ ਸਿਵਰਾਮ ਅਰੁ ਸਾਨਪਾਤ ਨਾਮ ਕਰਕੇ ਭਏ । ਚੌਦਾ ਸੈ ਅਠਾਸੀ ੧੪੮੮ ਏ ਬਿਖੈ ਸਾਨਪਾਤ ਕਾ ਬਿਵਾਹ ਭਯਾ । ਬਨਾਰਸੀ ਨਾਮ ਕਰਕੈ ਇਸਤ੍ਰੀ ਆਈ । ਇਨ ਦੋਨੋ ਤੇ ਚੌਦਾ ਸੈ ਸਤਾਨਮੇ (੧੪੯੭) ਕਾਰਤਕ ਮਾਸ ਬਿਖੈ ਕਲਜਾਨ ਚੰਦ ਜੋ ਕਾਲੂ ਕਰਕੈ ਪ੍ਰਸਿਧ । ਅਰੁ ਸੰਮਤ ਪੰਦ੍ਰਾਸਈਏ ਬਿਖੈ ਲਾਲ ਚੰਦ ਜੋ ਲਾਲੂ ਕਰਕੈ ਬਖਜਾਤ ਹੈ ਸੋ ਉਪਜਤੇ ਭਏ

ਸੋ ਇਸ ਉਤਮ ਬੇਦੀ ਕੁਲ ਬਿਖੈ ਸਤਪੁਰਖ ਕਾਲੂ ਜੀ ਕੇ ਸਦਨ ਮਾਤਾ ਤ੍ਰਿਪਤਾ ਦੇਵੀ ਤੇ ਸੰਸਾਰ ਉਧਾਰਨ ਹੇਤ ਸ੍ਰੀ ਸਤਿਗੁਰੂ ਦੀਨ ਦਜਾਲ ਜਗਤ ਗੁਰੂ ਵਾਹਿਗੁਰੂ ਕਰਤਾ ਪੁਰਖ ਸਰਬੋਤਕ੍ਰਿਸਟ ਏਕੰਕਾਰ ਕਾ ਅਵਤਾਰ ਜਿਸੈ ਭਾਈ (ਗੁਰਦਾਸ) ਜੀ ਨੈ ਕਹਿਆ—

ਨਿਰੰਕਾਰ ਆਕਾਰ ਉਪਾਇਆ ॥
ਹੋਇਆ ਏਕੰਕਾਰ ਇਕ ਦਿਖਾਇਆ॥

ਸ੍ਰੀ ਸਤਿਗੁਰੂ ਨਾਨਕ ਦੇਵ ਰਾਇ ਭੋਇ ਕੀ ਤਲਵੰਡੀ ਮਦ੍ਰ ਦੇਸ ਬਾਰ ਕਰਕੈ ਪ੍ਰਸਿਧ ਸੰਮਤ ਪੰਦ੍ਰਾ ਸੈ ਛਬੀਹਾ ੧੫੨੬ ਕਾਰਤਕ ਸੁਦੀ ਪੂਰਨਮਾਸੀ ਬ੍ਰਿਸਪਤਵਾਰ ਅਰਧ ਰਾਤ੍ਰ ਕਿਰਤਕਾ ਨਛਤ੍ਰ ਪਰਘ ਜੋਗਜ. ਬਿਵਾਖਜ ਕਰਣ ਸਿੰਘ ਲਗਣੇ।ਬ੍ਰਿਖੇ ਸਸ।ਬ੍ਰਿਸਚਕੇ ਦਿਵਾਕਰ ਅਰ ਬੁਧ। ਕੁੰਭੇ ਬ੍ਰਿਹਸਪਤ। ਤੁਲੇ ਸੁਕ੍ਰ ਸਨਿਚਰ। ਸਿੰਘੇ ਮੰਗਲ। ਮਕਰੇ ਰਾਹੁ। ਕਰਕੇ ਕੇਤ। ਅਵਰਭਾਵ ਹੋਤੇ ਭਏ। ਅਰ ਇਹੀ ਲਗਨ ਆਦਿ ਸੰਸਕ੍ਰਿਤੀ ਜੁ ਇਹ ਸਾਖੀ ਨਾਨਕ ਚੰਦ੍ਰੋਦਯ ਬਿਖੈ ਬਰਨਨ ਹੈ। ਮਾਤਾ ਜੀ ਕੋ

ਮਾਤਾ ਤਿਪਤੇ ਅਰੁ ਬੀਬੀ ਜੀ ਭੀ ਕਹਤੇ ਹੈਂ। ਅਰ ਅੰਮ੍ਰਿਤਸਰੀ ਗੁਰਪ੍ਰਣਾਲੀ ਬਿਖੈ ਕਾਰਤਕ ਕੀ ਅਠਾਰਵੀ ਬੁਧਵਾਰ ਸਵਾ ਪਹਿਰ ਰਾਤ ਰਹਦੀ ਅਨੁਰਾਧਾ ਨਿਛਤ੍ਰ ਲਿਖਿਆ ਹੈ। ਅਰੁ ਮਿਹਰਵਾਨ ਕ੍ਰਿਤ ਟੀਕੇ ਬਿਖੈ ਬਿਸਾਖ ਸੁਦੀ ੩ ਤੀਜ ਖੁਰਦਪੁਰ ਮਾਂਗੇ ਕੇ ਨਿਕਟ ਬਾਠਾਂ ਨਾਮ ਅਸਥਾਨ ਬਿਖੈ ਲਿਖਿਆ ਹੈ।




ਸਹੀ ਵਾਰਤਾ ਨਾਨਕ ਚੰਦ੍ਰੋਦਯ* ਕੀ ਰਖਣੀ। ਪਰੰਤੂ ਸਿੰਘ ਲਗਨ ਕਰਕੈ ਰਾਤ੍ਰੀ ਸ੍ਵਾ ਪਹਰ ਰਹਤੀ ਬਣਤੀ ਹੈ। ਅਰਧ ਨਹੀ।

ਅਰ ਬਿਵਾਹ ਭਯਾ ਸੰਮਤ ਪੰਦ੍ਰਾ ਸਉ ਚੌਤਾਲੀਆ ੧੫੪੪ ਜੇਠ ਕੀ ਚੌਬੀਸਵੀ। ਪਖੋਕੇ ਰੰਧਾਵੇ ਤੇ ਚੜ੍ਹੇ ਮੂਲੇ ਚੋਣੇ ਕੇ ਘਰ ਢੁਕੇ। ਮਹਲ ਨਾਮ ਸੁਲਖਣੀ ਦੂਸਰੀ ਸੰਗਜਾ ਘੁਮਾਈ। ਪੁਤ੍ਰ ਦੋ ੨ ਬੇਬੇ ਨਾਨਕੀ ਜੀ ਨੇ ਲੌਂਗ ਦਿਵਾਯਾ ਪਹਿਲੇ ਸਾਉਣ ਕੀ ਪਾਂਚਵੀ ਸੰਮਤ ੧੫੫੧ ਪੰਦ੍ਰਾ ਸਉ ਇਕਵੰਜਾ ਸ੍ਰੀ ਚੰਦ ਜੀ ਜਨਮੇ। ਪਸਚਾਤ ਦੂਸਰੀ ਲੌਂਗ ਦਿਵਾਈ ਸੰਮਤ ੧੫੫੩ ਪੰਦ੍ਰਾ ਸਉ ਤ੍ਰਿਵੰਜਾ ਫਗਣ ਕੀ ਉਨੀਸਵੀ ਲਖਮੀਦਾਸ ਜੀ ਕਾ ਜਨਮ ਹੋਆ।

---

*ਇਹ ਗ੍ਰੰਥ ਕੋਈ ਬਹੁਤਾ ਪੁਰਾਣਾ ਤੇ ਪ੍ਰਮਾਣੀਕ ਨਹੀਂ, ਭਾਈ ਬਾਲੇ ਦੇ ਨਾਂ ਪਰ ਲਿਖੀ ਜਨਮਸਾਖੀ ਦੇ ਅਧਾਰ ਪਰ ਹੀ ਲਿਖਿਆ ਗਿਆ ਹੈ। ਇਸੇ ਨੂੰ ਕਵੀ ਗਣੇਸ਼ ਸਿੰਘ ਬੇਦੀ ਨੇ ਸੰਮਤ ੧੯੨੬ ਬਿ: ਵਿਚ 'ਨਾਨਕ ਸੂਰਜੋਦਯ' ਨਾਮ ਦੇ ਕੇ ਸਰਲ ਬੋਲੀ ਵਿਚ ਲਿਖਿਆ ਹੈ।

*ਲਖਮੀ ਦਾਸ ਜੀ ਕਾ ਧਰਮ ਚੰਦ। ਲਖਮੀ ਦਾਸ ਜੀ ਕੇ ਸਰੀਰ ਉਰਧ ਜਾਵਣੇ ਪਸਚਾਤ ਜੋ ਸੰਮਤ੧੬੧੨ ਜੇਠ ਕੀ ਮਾਵਸ ਰਾਤ੍ਰ ਕੇ ਸਮੇ ਭਇਆ। ਸ੍ਰੀ ਚੰਦ ਜੀ ਨੈ ਪਾਲੇ ਅਰ ਸਾਹਿਬ ਪੰਜਵੀਂ ਪਾਤਸਾਹੀ ਅਰ ਸ੍ਰੀ ਚੰਦ ਜੀ ਨੈ ਵਿਵਾਹੇ।

ਧਰਮਚੰਦ ਕੇ ਮਾਣਕਚੰਦ ਮਿਹਰਚੰਦ। ਮਾਣਕਚੰਦ ਕੇ ਚਾਰ ਪੁਤ੍ਰ ਦਾਤਾਰ ਚੰਦ ੧ ਜਗਤ ਚੰਦ ੨ ਹੰਸਰਾਜ ੩ ਇਨਾਯਤ ਚੰਦ ੪। ਹੰਸਰਾਜ ਜੀ ਕਉ ਕਿਸੀ ਅਵਗਯਾ ਕਰਕੇ ਮਾਣਕਚੰਦ ਜੀ ਨੈ ਸ੍ਰਾਪ ਦੀਆ ਇਸ ਤੇ ਮ੍ਰਿਤ ਭਏ। ਇਨ ਕੀ ਮਾਤਾ ਬਹੁਤ ਵਿਆਕੁਲ ਭਈ ਤਬ ਮਾਣਕਚੰਦ ਜੀ ਨੈ ਬਚਨ ਕੀਆ। ਤੁਝੇ ਔਰ ਪੁਤ੍ਰ ਇਨਾਯਤ ਕੀਆ ਅਰਥ ਦਾਤ ਦੀਆ। ਯਾ ਤੇ ਇਨ ਕਾ ਨਾਮ ਇਨਾਯਤ ਚੰਦ ਭਯਾ। ਅਰੁ ਮਿਹਰਚੰਦ ਜੀ ਕੇ ਭੀ ਚਾਰ ਪੁਤ੍ਰ।

ਮਾਣਕ ਚੰਦ ਜੀ ਕੇ ਜੋ ਦਾਤਾਰ ਚੰਦ ਜੀ ਥੇ ਬਡੇ ਪੁਤ੍ਰ ਥੇ। ਤਿਨ ਕੇ ਪਾਂਚ ਪੁਤ੍ਰ ਥੇ ਗੁਰਦਿਤ ਚੰਦ ੧ ਪਾਹਾੜ ਚੰਦ ੨ ਤਾਰਾ ਚੰਦ ੩ ਫਤੇ ਚੰਦ ੪ ਉਦੇ ਚੰਦ ੫।

ਪਹਾੜ ਚੰਦ ਕੇ ਚਾਰ ਸੁਤ ਹਰਕਰਨ ਚੰਦ ੧ ਮਨਸਾ ਚੰਦ ੨ ਆਸਾ ਚੰਦ ੩ ਸੂਰਜ ਚੰਦ ੪।

ਹਰਕਰਣ ਚੰਦ ਕੇ ਚਾਰ ਪੁਤ੍ਰ ਨਿਹਾਲ ਚੰਦ ੧ ਹਰੀ ਚੰਦ ੨ ਦੀਪ ਚੰਦ ੩ ਸੁਖਦੇਵ ਚੰਦ ੪।

ਨਿਹਾਲਚੰਦ ਕੇ ਦੋ ਪੁਤ੍ਰ ਤੁਲਾਧਾਰੀ੧ ਕਲਾਧਰੀ੨। ਕਲਾਧਾਰੀ ਕੇ ਜੀਤ ਸਿੰਘ ਮਹਬੂਬ ਸਿੰਘ।

ਜੀਤ ਸਿੰਘ ਕੇ ਸਾਹਿਬ ਸਿੰਘ ਆਦਿਕ ਪੰਚ ਪੁਤ੍ਰ। ਸਾਹਿਬ ਸਿੰਘ ਕੇ ਬਿਸਨ ਸਿੰਘ ਟੇਕ ਸਿੰਘ ਬਿਕ੍ਰਮਾ ਸਿੰਘ*।

ਗੁਰੂਨਾਨਕ ਪਾਤਸਾਹ ੬੯ ਉਣਹਤ੍ਰ ਬਰਖ ਦਸ ਮਹੀਨੇ ਦਸ ਦਿਨ ਸੰਸਾਰ ਕਉ ਪ੍ਰਗਟ ਦਰਸਨ ਦੇਤੇ ਭਏ। ਕੁਛ ਕਾਲ ਪਹਲੇ ਲਹਿਣੇ ਜੀ ਕਉ ਖਡੂਰ ਆਕੇ ਤਿਲਕ ਦੇ ਗਏ। ਗੁਰੂ ਅੰਗਦ ਨਾਮ

---

*ਇਨ੍ਹਾਂ ਨਿਸ਼ਾਨਾਂ ਵਿਚਲਾ ਪਾਠ, ਭਾਈ ਗੁਲਾਬ ਸਿੰਘ ਰਚਿਤ 'ਗੁਰਪ੍ਰਣਾਲਿਕਾ' ਨਾਲੋਂ ਵਧੀਕ ਹੈ।

ਰਾਖਾ। ਪਸਚਾਤ ਸੰਮਤ ੧੫੯੬ ਪੰਦ੍ਰਾ ਸਉ ਛਿਆਣਵਾ ਅਸੂ ਵਦੀ ੧੦ ਦਸਮੀ ਐਰਾਵਤੀ ਰਾਵੀ ਬਖਜਾਤ ਕੇ ਤਟ ਪਰ ਕਰਤਾਰਪੁਰ ਜੋ ਨਿਜ ਰਚਤ ਥਾ ਜੋਤੀ ਜੋਤਿ ਸਮਾਵਣ ਭਯਾ। ਸੰਸਾਰ ਕਉ ਉਪਦੇਸ ਕਾ ਪਰਾਰੰਭ ਵੇਈਂ ਤੇ ਨਿਕਲਨੇ ਤੇ ਪਾਛੇ ਹੈ। ਪਰੰਤੂ ਸਪੂਰਨ ਬਰਖ ਪਾਤਿਸਾਹੀ ਕੇ ਜਾਨਣੇ ॥ ੧ ॥

---o---

੧ ਓ ਸਤਿਗੁਰ ਪ੍ਰਸਾਦਿ ॥

# ਪਾਤਿਸਾਹੀ ੨

ਮਾਲਵੇ ਮਤੇ ਕੀ ਸਰਾਇ ਹਰੀ ਕੇ ਗਿਰਾਇ । ਤ੍ਰੇਹਣ ਕੁਲ ਬਿਖੈ ਕਿ ਇਹ ਭੀ ਸੂਰਜਬੰਸੀ ਲਛਮਨ ਕੀ ਸੰਤਾਨ ਮਧ ਤੇ ਨਿਕਸਤਾ ਹੈ। ਬਾਬੇ ਫਿਰਾਇ ਕੇ ਸਦਨ ਸਭਰਾਈ ਨਾਮ ਮਾਤਾ ਕੇ ਉਦਰ ਤੇ। ਦੂਸਰੀ ਪ੍ਰਣਾਲਕਾ ਬਿਖੈ ਮਾਤਾ ਕਾ ਨਾਮ ਦਯਾ ਕੌਰ ਪਰੰਤੁ ਆਦਿ ਸਹੀ। ਸੰਮਤ ੧੫੬੧ ਪੰਦ੍ਰਾ ਸਉ ਇਕ੍ਾਟਾ ਬਿਸਾਖ ਕੀ ਗਿਆਰਵੀ। ਹੋਰ ਪਖੋਂ ਭੀ ਵਿਸਾਖ ਵਦੀ ੧੧ ਇਕਾਦਸੀ ਭਰਣੀ ਨਾਮ ਨਿਛਤ੍ਰ ਚਾਰ ਘੜੀ ਰਾਤ੍ਰ ਰਹਦੀ ਜਨਮ ਭਯਾ।

ਪਹਲਾ ਨਾਮ ਲਹਣਾ । ਅੰਮ੍ਰਿਤਸਰੀ ਪ੍ਰਣਾਲਿਕਾ ਬਿਖੈ ਮਾਤਾ ਕਾ ਨਾਮ ਰਾਮੋ ਲਿਖਿਆ ਹੈ । ਵਿਵਾਹ ਹੋਆ ਸੰਮਤ ੧੫੭੬ ਪੰਦ੍ਰਾ ਸਉ ਛਿਹਤ੍ਰਾ ਮੰਘ੍ਰ ਕੀ ੧੬ ਸੋਲਵੀ ਮਹਲ ਕਾ ਨਾਮ ਖੀਵੀ ।

ਪਹਿਲਾਂ ਸੰਮਤ ੧੫੮੧ ਪੰਦ੍ਰਾ ਸੈ ਇਕਾਸੀਏ ਭਾਦੋਂ ਕੀ ਨੌਮੀ ਦਾਸੂ ਜੀ ਜਨਮੇ। ਫਿਰ ਸੰਮਤ ੧੫੮੯ ਪੰਦ੍ਰਾਂ ਸਉ ਉਨਵਾਸੀਆ ਪੋਹ ਕੀ ਦੂਸਰੀ ਬੀਬੀ ਅਮਰੋ ਜੋ ਜਨਮੀ । ਕੋਈ ਕਹੈ ਬੀਬੀ ਕਾ ਨਾਮ ਕਰਮੋ ਹੈ । ਫਿਰ ਸੰਮਤ ੧੫੯੨ ਪੰਦ੍ਰਾ ਸਉ ਬਾਣਵੇ ਜੇਠ ਕੀ ੨੯ ਉਣਤੀਸਵੀ ਦੂਸਰੀ ਬੀਬੀ ਜਨਮੀ ਅਣੋਖੀ ਨਾਮ ਰਖਿਆ। ਬਹੁਰੋ ਸੰਮਤ ੧੫੯੪ ਪੰਦ੍ਰਾ ਸਉ ਚਉਰਾਣਵਾ ਮਾਘ ਕੀ ਪਹਿਲੀ ਦਾਤੂ ਜੀ ਕਾ ਜਨਮ ਹੋਆ। ਦੋ ਪੁਤ੍ਰ ਦੋ ਪੁਤ੍ਰੀਆਂ।

ਟਿਕੇ ਸਮੇਂ ਉਮਰ ੩੫ ਪੈਂਤੀ ਬਰਖ ੪ ਮਹੀਨੇ ੨੯ ਉਣਤੀਸ ਦਿਨ ਕੀ ਬਾਰਾ ੧੨ ਬਰਖ ਛੇ ਮਹੀਨੇ ੯ ਨਉ ਦਿਨ ਪਾਤਿਸਾਹੀ ਕੀਤੀ। ਪਸਚਾਤ ਖਡੂਰ ਵਿਚ ਸੰਮਤ ੧੬੦੯ ਸੋਲਾ ਸਉ ਨਉ। ਚੇਤ੍ਰ ਸੁਦੀ ੪ ਜੋਤੀ ਜੋਤਿ ਸਮਾਣਾ ਭਯਾ । ਸਾਰੀ ਉਮਰ ੪੭ ਸੈਤਾਲੀ ਬਰਖ ੧੧ ਗਜਾਰਾ ਮਹੀਨੇ ੮ ਦਿਨ ਕੀ ।

ਸੰਮਤ ੧੬੩੯ ਸੋਲਾ ਸੈ ਉਣਤਾਲੀਏ ਮਾਤਾ ਖੀਵੀ ਜੀ ਕਾ ਦਲਾਣਾ ਭਯਾ।

ਪਾਤਿਸਾਹੀ ਦੂਸਰੀ ॥ ੨ ॥

੧ ੴ ਸਤਿਗੁਰ ਪ੍ਰਸਾਦਿ ॥

# ਪਾਤਿਸਾਹੀ ੩

ਗੁਰ ਅਮਰ ਗਰੀਵ-ਨਿਵਾਜ ਜਨਮ ਮਾਝੇ ਵਾਸਰਕੇ। ਰਾਮਾਵਤਾਰ ਦਾ ਭ੍ਰਾਤਾ ਜੋ ਭਰਤ ਤਿਸ ਕੀ ਕੁਲ ਮੈ ਭਲੇ ਛਤ੍ਰੀ ਬੰਸ ਬਿਖੈ ਬਾਬੇ ਤੇਜ ਨਿਧਾਨ ਤੇਜੋ ਕਰਕੇ ਬਖਤਾਤ ਮਾਤਾ ਲਛਮੀ ਜੀ ਕੇ ਉਦਰ ਤੇ। ਦੂਸਰੀ ਪ੍ਰਣਾਲਕਾ ਬਿਖੈ ਭੂਪ ਕੌਰ ਤੇ। ਸੰਮਤ ੧੫੩੬ ਪੰਦ੍ਰਾ ਸਉ ਛਤੀਸ* ਬਿਸਾਖ ਸੁਦੀ ੧੪ ਚੌਦੇ ਮੇਖ ਕੀ ਬੀਸਵੀ ੨੦ ਸੁਕ੍ਰਵਾਰ ਕ੍ਰਿਤਕਾ ਨਿਛਤ੍ਰ ਡੇਢ ਪਹਰ ਰਾਤ ਰਹਿਤੀ। ਅਰ ਕਹੀ ਪੰਦ੍ਰਾ ਸਉ ਛਿਆਟਾ ਭੀ ਲਿਖਿਆ ਦੇਖਾ ਹੈ। ਪਰੰਤੁ ਇਹ ਬਿਧ ਨਹੀ ਮਿਲਤੀ।

ਵਿਵਾਹ ਸੰਮਤ ੧੫੮੯ ਪੰਦ੍ਰਾ ਸਉ ਉਣਾਨਵੇ ਮਾਘ ਕੀ ਗਿਯਾਰਵੀ ਮਹਲ ਰਾਮੋ ਦੂਸਰਾ ਨਾਮ ਮਾਲਾਂ। ਅੰਮ੍ਰਿਤਸਰੀ ਪ੍ਰਣਾਲਕਾ ਬਿਖੈ ਮਨਸਾ ਦੇਵੀ। ਦੋ ਪੁਤ੍ਰ ਏਕ ਪੁਤ੍ਰੀ । ਸੰਮਤ ੧੫੯੦ ਪੰਦ੍ਰਾ ਸਉ ਨਬੈ ਜੇਠ ਕੀ ਚੌਥੀ ਰਵਿਵਾਰ ਬੀਬੀ ਭਾਨੀ ਜੀ ਜਨਮੀ। ਫਿਰ ਬਾਵਲੀ ਜੀ ਕਾ ਉਦਮ ਕੀਆ ਪੁਨਰਬਸ ਨਿਛਤ੍ਰ ਕੇ ਦੂਸਰੇ ਚਰਨ ਮੈ ਮੰਗਲਵਾਰ ਸੰਮਤ ੧੫੯੧ ਮਾਘ ਕੀ ਇਕੀਸਵੀ ੨੧ ਪੰਜ ਘੜੀ ਦਿਨ ਚੜ੍ਹੇ। ਉਸ ਪਾਛੇ ਸੰਮਤ ੧੫੯੩ ਚੇਤ ਕੀ ਪੰਧਰਵੀ ਮੋਹਨ ਜੀ ਜਨਮੇ। ਪੁਨਾ ਸੰਮਤ ੧੫੯੬ ਫਗਣ ਕੀ ਪਾਂਚਵੀ। ਅਰ ਏਕ ਠੌੜ ਅਸਾੜ ਕੀ ਪੰਚਮੀ ਦੇਖੀ ਹੈ। ਮੋਹਰੀ ਜੀ ਕਾ ਜਨਮ ਭਯਾ। ਫਿਰ ਸੰਮਤ ੧੫੯੯ ਫਗਣ ਕੀ ਸੋਲਵੀ ਬੀਬੀ ਭਾਨੀ ਜੀ ਕਾ ਬਿਵਾਹ ਹੋਆ। ਉਪਰੰਤ ਸੰਮਤ ੧੬੦੩ ਸਾਵਣ ਕੀ ਨੌਮੀ ਮੋਹਰੀ ਕਾ ਵਿਵਾਹ ਕੀਆ। ਉਸ ਪਾਛੇ ਸੰਮਤ ੧੬੧੧ ਕਤਕ ਕੀ ਚੌਧਵੀ ਮੋਹਰੀ ਜੀ ਕੇ ਪੁਤ੍ਰ ਜਨਮਿਆ। ਤਿਸ ਕਾ ਨਾਮ ਅਨੰਦ

---

*'ਗੁਰ ਨਾਨਕ ਜੰਤਰੀ' ਮੁਤਾਬਿਕ ਏਥੇ ਦਿਤੀ ਮਿਤੀ ਤੇ ਵਾਰ, ਸੰਮਤ ੧੫੬੬ ਵਿਚ ਦਰੁਸਤ ਪੈਂਦੇ ਹਨ; ੧੫੩੬ ਵਿਚ ਨਹੀਂ। ਲੇਕਿਨ ਥਿੱਤ ਉਸ ਦਿਨ ਵੈਸਾਖ ਸੁਦੀ ਏਕਮ ਸੀ। ਬਾਕੀ ਵੇਰਵਾ ਦੇਖੋ ਇਸ ਪੁਸਤਕ ਦੇ ਪੰਨਾ ੨੮ ਪੁਰ ਫੁਟ ਨੋਟ† ਵਿੱਚ।

1589
57
1532
1590
57
1533

ਧਰਿਆ। ਚਾਲੀਹ ਪੌੜੀਆ ਅਨੰਦ ਜੀ ਕੀ ਤਿਸ ਪ੍ਰਥਾਇ ਸਾਹਿਬਾਂ ਨੇ ਪ੍ਰਗਟਾਈਆਂ।

ਟਿਕੇ ਕੇ ਸਮੇਂ ੭੨ ਬਰਖ ਮਾਸ ੧੦ ਦਿਨ ੨੦ ਕੀ ਅਵਸਥਾ ਸੀ। ਬਾਈਸ ਮੰਜੀਆਂ ਜੀਵੜਾਦਿਕਾਂ ਕਉ ਬਖਸੀਆਂ। ੨੨ ਬਰਖ ੫ ਮਹੀਨੇ ੧੧ ਦਿਨ ਸੰਪ੍ਰਦਾਯ ਪ੍ਰਬ੍ਰਿਤਕ ਭਏ। ਸੰਮਤ ੧੬੩੧ ਭਾਦੋ ਸੁਦੀ ੧੫ ਗੋਇੰਦਵਾਲ ਬਿਆਸਾ ਕੇ ਤਟ। ੯੫ ਬਰਖ ੪ ਮਹੀਨੇ ੧ ਦਿਨ ਕੀ ਉਮਰ ਦੇਹ ਕੀ ਥੀ। ਜੋਤੀ ਜੋਤਿ ਸਮਾਵਣ ਭਯਾ॥

---o---

ੴ ਸਤਿਗੁਰ ਪ੍ਰਸਾਦਿ ॥

# ਪਾਤਿਸਾਹੀ ੪

ਸੋਢੀ ਕੁਲ ਬਿਖੈ ਹਰਦਾਸ ਕੇ ਘਰ ਮਾਤਾ ਦਯਾ ਕੌਰ ਕੇ ਉਦਰ ਤੇ ਲਾਹੌਰ ਸੈਹਰ ਮੈ ਸੰਮਤ ੧੫੮੭ ਕਤਕ ਵਦੀ ੨ ਤੁਲਾ ਕੀ ੨੦ਵੀਂ । ੪ ਘੜੀ ਦਿਨ ਚੜ੍ਹੇ ਬ੍ਰਿਹਸਪਤ ਵਾਰ ਚਿਤ੍ਰਾ ਨਿਛਤ੍ਰ ਬਿਖੇ ਜਨਮੇ। ਅੰਮ੍ਰਿਤਸਰੀ ਪ੍ਰਣਾਲੀ ਬਿਖੈ ਮਾਤਾ ਕਾ ਨਾਮ ਦੇਈ*। ਤੀਸਰੀ ਮੈ ਦੇਖਿਆ ਹੈ ਖੇਮ ਕੌਰ । ਜਨਮ ਕਾ ਨਾਮ ਜੇਠਾ ਜੀ।

ਉਪਰੰਤ ਸੰਮਤ ੧੫੯੯ ਫਗੋਣ ਦੀ ਸੋਲ੍ਹਵੀ ਅਰ ਏਕ ਠੌਰ ਸੰਮਤ ੧੬੦੨ ਫਗਣ ਕੀ ਸਤਾਰ੍ਹਵੀਂ ਗੁਰੂ ਅਮਰ ਕੀ ਆਤਮਜਾ ਬੀਬੀ ਭਾਨੀ ਕਾ ਪਾਣ ਗ੍ਰਹਣ ਕੀਆ ਗੋਇੰਦਵਾਲ ਬਿਖੇ । ਸੋ ਤੀਸਰੀ ਪਾਤਿਸਾਹੀ ਨੈ ਏਥੇ ਹੀ ਰਖ ਲੀਏ । ਸਾਹਿਬਜਾਦੇ ਭੀ ਏਥੇ ਹੀ ਜਨਮੇ । ਪੁਤ੍ਰ ਤੀਨ। ਪ੍ਰਥਮ ਸੰਮਤ੧੬੦੫ ਅਸੂ ਕੀ ੭ ਪ੍ਰਿਥੀਆ ਜਨਮਿਆ ।

ਉਪ੍ਰੰਤ ਸੰਮਤ ੧੭੦੮। ਦੂਸਰੀ ਬਿਖੈ ੧੬੦੯। ਹਾੜ ਕੀ ਚੌਥੀ ਮਹਾਦੇਵ ਕਾ ਜਨਮ ਭਇਆ। ਪੁਨਹ ਸੰਮਤ ੧੬੧੦ ਵਿਸਾਖ

---

*ਨਿਰਾ 'ਦੇਈ' ਨਾਮ ਅਧੂਰਾ ਜਾਪਦਾਇ । ਭਾਈ ਕੇਸਰ ਸਿੰਘ ਲਿਖਤ ਗੁਰਪ੍ਰਨਾਲੀ-ਜੋ ਇਸ ਪੁਸਤਕ ਵਿਚ ਮੁੱਢਲੀ ਹੈ। ਉਸ ਵਿਚ 'ਅਨੂਪਦੇਈ' ਆਇਆ ਹੈ। (ਵੇਖੋ ਪੰਨਾ ੫)
ਭਾਈ ਗੁਲਾਬ ਸਿੰਘ ਕ੍ਰਿਤ 'ਗੁਰਪ੍ਰਣਾਲਿਕਾ' ਵਿਚ ਭੀ ਇਸੇ ਤਰ੍ਹਾਂ ਅਸਪਸਟ ਜਿਹਾ ਪਾਠ—
"ਅੰਮ੍ਰਿਤਸਰੀ ਪਰਨਾਲੀ ਮਾਹਿ ਮਾਤਾ ਨਾਮ ਦੇਈ ਭਾਨੀਐ ॥੨॥"
ਦਿਤਾ ਹੈ। ਭਾਈ ਗੁਲਾਬ ਸਿੰਘ ਜੀ ਦਾ ਕਥਨ ਜੇ ਭਾਈ ਕੇਸਰ ਸਿੰਘ ਵਾਲੀ 'ਗੁਰਪਰਨਾਲੀ' ਨਾਲ ਮਿਲਾ ਪੜ੍ਹੀਏ ਤਾਂ ਏਥੇ ਪੂਰਾ ਨਾਮ 'ਅਨੂਪ ਦੇਈ' ਹੀ ਹੋਵੇਗਾ । ਚੂੰਕਿ ਇਹੋ ਨਾਂਮ ਸਤਿਗੁਰਾਂ ਦੀ ਦਾਦੀ ਦਾ ਸੀ, ਇਸ ਲਈ ਬਦਲ ਕੇ ਦਯਾ ਕੌਰ ਯਾ ਖੇਮ ਕੌਰ ਰੱਖ ਦਿਤਾ ਗਿਆ।

ਕੀ ਅਠਾਰਮੀ ਅਰਜਨ ਦੇਵ ਜੀ ਜਨਮ ਲੀਆ।

ਪ੍ਰਿਥੀਏ ਕਾ ਬਿਵਾਹ ਕਰਮੋ ਨਾਮ ਸਮਾਣੀ ਨਾਲ ਭਯਾ। ਸੰਮਤ ੧੬੧੩। ਚਲਾਣਾ ਹੇਹਰਾਂ ਬਿਖੈ ਸੰਮਤ ੧੬੬੩ ਵਿਸਾਖ ਕੀ ਇਕੀਸਮੀ ੫੭ ਵਰ੍ਹੇ ਸਤ ਮਹੀਨੇ ਕੀ ਉਮਰ ਮੈ ਭਯਾ।

ਮਹਾਦੇਵ ਨੈਂ ਬਿਵਾਹ ਨਹੀ ਕਰਾਯਾ। ਚਲਾਣਾ ਕੀਆ ਸੰਮਤ ੧੬੬੨ ਭਾਦ੍ਰੋ ਕੀ ਚੌਥੀ। ਪਚਵੰਜਾ ਬਰਖ ਦੋ ਮਹੀਨੇ ਕੀ ਆਯੁ ਮੈ ਗੋਇੰਦਵਾਲ ਬਿਖੈ।

ਮਾਤਾ ਭਾਨੀ ਜੀ ਕਾ ਚਲਾਣਾ ਸੰਮਤ ੧੬੫੫ ਚੇਤ ਸੁਦੀ ੧੪ ਬਿਚ ਭਯਾ।

ਗੁਰੂ ਚੌਥੀ ਪਾਤਿਸਾਹੀ ਕੀ ਉਮਰ ਟਿਕੇ ਸਮੇ ੪੩ ਬਰਖ ੧੦ ਮਾਸ ੨੬ ਦਿਨ ਕੀ। ਰਾਮਦਾਸ ਨਾਮ ਭਯਾ।

ਉਪਰੰਤ ਸੰਮਤ ੧੬੩੪ ਅਸਾੜ ਕੀ ਤ੍ਰੌਦਸੀ ਸੰਕ੍ਰਾਂਤੀ ਪਾਂਚਵੀ ਬ੍ਰਿਹਸਪਤ ਵਾਰ ਪੁਖ ਨਿਛਤ੍ਰ ਰਾਮਦਾਸ ਪੁਰ ਕੀ ਨੀਵ ਧਰੀ॥ ਗੋਇੰਦਵਾਲ ਤੇ ਇਥੇ ਆਇ ਰਹੇ। ਪਹਿਲਾਂ ਗੁਰੂ ਕਾ ਚਕ ਨਾਮ ਧਰਿਆ। ਅੰਮ੍ਰਿਤਸਰ ਜੀ ਕਾ ਤਾਲ ਪਕਾ ਕਰਨਾ। ਮੰਦਰ ਕੀ ਰਚਨਾ ਕਰਣੀ ਭੀ ਇਸੀ ਸੰਮਤ ੧੬੩੪ ਬਿਖੈ ਹੀ ਹੋਈ ਹੈ। ੬ ਖਸਟ ਬਰਖ ੧੧ ਮਹੀਨੇ ੧੮ ਦਿਨ ਗਾਦੀ ਉਪਰ ਰਹੇ। ੨੮ ਬਰਸ ਟਹਲ ਕਰੀ। ੫੦ ਪਚਾਸ ਬਰਖ ੧੦ ਦਸ ਮਾਸ ੧੪ ਦਿਨ ਕੀ ਸਰੀਰ ਕੀ ਆਰਬਲਾ ਬਿਖੈ ਸੰਮਤ ੧੬੩੮ ਭਾਦੋ ਸੁਦੀ ੩ ਗੋਇੰਦਵਾਲ ਭੀਤ੍ਰ ਜੋਤੀ ਜੋਤੀ ਸਮਾਵਣਾ ਭਯਾ॥

ਪਾਤਸਾਹੀ ੪।

---o---

੧ ਓ ਸਤਿਗੁਰ ਪ੍ਰਸਾਦਿ ॥

# ਪਾਤਿਸਾਹੀ ੫

ਸੋਢੀ ਕੁਲ ਗੁਰੂ ਰਾਮਦਾਸ ਕੇ ਧਾਮ ਮਾਤਾ ਭਾਨੀ ਕੇ ਗ੍ਰਭ ਤੇ ਗੋਇੰਦਵਾਲ ਮੈ ਸੰਮਤ ੧੬੧੦ ਵਿਸਾਖ ਵਦੀ ੭। ਅੰਮ੍ਰਿਤਸਰੀ ਪ੍ਰਣਾਲਕਾ ਬਿਖੈ ਸੁਦੀ ਤ੍ਰੋਦਸੀ ਮੇਖ ਕਾ ਪ੍ਰਵਿਸਟਾ ੧੮ ਮੰਗਲਵਾਰ ਰੋਹਣੀ ਨਛਤ੍ਰ। ਏਕ ਠੌਰ ਕ੍ਰਿਤਕਾ। ਜੁਗ ਜਾਮ ਜਾਮਨੀ ਬੀਤੇ ਜਨਮ ਭਯਾ।

ਪਹਿਲਾ ਬਿਵਾਹ ਸੰਮਤ ੧੬੨੨ ਵਿਸਾਖ ਕੀ ੧੯ਉਨੀਵੀਂ* ਮਰੂਏ ਗ੍ਰਾਮ ਬਿਖੈ। ਚੰਦਨ ਦਾਸ ਸੁੜ੍ਹੀਏ ਦੀ ਪੁਤ੍ਰੀ ਰਾਮ ਦੇਵੀ ਜੀ ਆਈ। ਉਪਰੰਤ ਜਬ ਕਰਮੋ ਪ੍ਰਿਥੀਏ ਕੀ ਸਮਾਨੀ ਨੇ ਕਹਿਆ ਤੁਮਾਰੇ ਸੰਤਾਨ ਨਹੀ ਹੈ ਮਾਲਕ ਅਸੀ ਹਾਂ। ਇਸ ਕਰਕੇ ਰਾਮ ਦੇਵੀ ਜੀ ਨੇ ਜਤਨ ਕਰਕੇ ਦੂਸਰਾ ਬਿਵਾਹ ਕਰਾਇਆ। ਲਹੌਰ ਕੀ ਵਾਸੀ ਸੰਗਤਰਾਇ ਖਤ੍ਰੀ ਜਾਤ ਕਾ ਰਿਖਰਾਉ। ਅਰ ਦੂਸਰੀ ਜਾਗਾ ਸੇਖੜੀ। ਗੰਗਾ ਦੇਵੀ ਕਾ ਡੋਲਾ ਆਨ ਦਿਤਾ। ਸੰਮਤ ੧੬੪੬ ਹਾੜ ਕੀ ਬਾਈਸਵੀ ਗੁਰ ਮੰਦਰੋਂ ਬਿਖੈ ਬਿਧ ਪੂਰਬ ਬਿਵਾਹ ਭਯਾ। ਅਰ ਕਹੀਂ ਮਾਤਾ ਗੰਗਾ ਕੇ ਪਿਤਾ ਕਾ ਨਾਮ ਕ੍ਰਿਸਨ ਚੰਦ ਅਰ ਮਾਤਾ ਧਨਵੰਤੀ† ਲਿਖਿਆ ਹੈ। ਅਰ ਦੂਸਰੀ ਪ੍ਰਣਾਲੀ ਬਿਖੈ ਰਾਮਦੇਈ ਵਾਲੇ ਸੰਮਤ ਮੈ ਗੰਗਾ ਦੇਵੀ ਲਿਖੀ ਹੈ। ਰਾਮ ਦੇਵੀ ਕਾ ਬਿਵਾਹ ਨਹੀਂ ਲਿਖਿਆ। ਅਰ ਗੰਗਾ ਦੇਵੀ ਕੇ ਵਿਵਾਹ ਕਾ ਸੰਮਤ ਗ੍ਰੰਥ ਸਾਹਿਬ ਜੀ ਕੀ ਬੀੜ ਕਾ ਲਿਖਿਆ ਹੈ। ਅਰ ਗ੍ਰੰਥ ਸਾਹਿਬ ਕੀ ਬੀੜ ਰਚੀ ਰਾਮ ਗੜ੍ਹ। ਭਾਈ ਗੁਰਦਾਸ ਤੇ ਲਿਖਵਾਯਾ ਸੰਮਤ ੧੬੬੧ ਭਾਦੋ ਸੁਦੀ ਏਕਮ ਬੀੜ ਤਿਆਰ ਹੋਈ। ਅਰ ਏਕ ਜਾਗਾ ਸੰਮਤ ੧੬੫੩ ਦੇਖਿਆ ਹੈ। ਰਾਮਸਰ ਕਾ ਉੱਦਮ ਭੀ ਗ੍ਰੰਥ ਸਾਹਿਬ ਕੀ ਬੀੜ ਕੇ ਸਾਥ ਹੀ ਭਯਾ ਹੈ।

---

*ਅਸਲ ਵਿਚ ਪਾਠ ਇਸੇ ਤਰ੍ਹਾਂ ਹੈ, ਪਰ ਭਾਈ ਗੁਲਾਬ ਸਿੰਘ ਦੇ ਕਥਨ 'ਬੀਸ ਨਵ' ਅਨੁਸਾਰ 'ਉਨਤੀਵੀਂ' ਚਾਹੀਦਾ ਹੈ।

†ਅਸਲ ਖਰੜੇ ਵਿੱਚ 'ਕ੍ਰਿਸਨੋ ਚੰਦ' ਤੇ 'ਧਵੰਤੀ' ਗ਼ਲਤ ਲਿਖੇ ਸਨ, ਭਾਈ ਗੁਲਾਬ ਸਿੰਘ ਕ੍ਰਿਤ 'ਗੁਰਪ੍ਰਣਾਲਿਕਾ' ਨਾਲ ਮੇਲ ਕੇ ਦਰੁਸਤ ਕੀਤੇ ਗਏ ਹਨ। (ਦੇਖੋ ਪੰਨਾ ੩੪)

 

੧੦੦.

ਪੁਤ੍ਰ ਏਕ ਸਾਹਿਬ ਸ੍ਰੀ ਹਰਿ ਗੋਬਿੰਦ। ਸੰਮਤ ੧੬੫੩‡ਹਾੜ ਕੇ ਇਕੀਸਮੇ ਪ੍ਰਵਿਸਟੇ ਜਨਮੇ।

ਸਾਹਿਬ ਪੰਜਵੀਂ ਪਾਤਿਸਾਹੀ ਕੀ ਉਮਰ ਟਿਕੇ ਕੇ ਸਮੇ ੨੮ ਬਰਖ ੪ ਮਾਸ ੧੧ ਦਿਨ ਕੀ।

ਤਰਨ ਤਾਰਨ ਸਾਹਿਬ ਚੌਥੀ ਪਾਤਿਸਾਹੀ ਦਾ ਆਰੰਭਿਆ ਸਮਾਪਤ ਕੀਆ। ੨੪ ਬਰਖ ੯ ਮਾਸ ੧ ਦਿਨ ਗਦੀ ਉਪਰ ਰਹੇ। ਸਰੀਰ ਕੀ ਸਾਰੀ ਉਮਰ ੫੩ ਬਰਖ ੧ਮਾਸ ੧੨ ਦਿਨ ਕੀ।

ਸੰਮਤ ੧੬੬੩ ਜੇਠ ਸੁਦੀ ੪ ਸੁਕ੍ਰਵਾਰ ਐਰਾਵਤੀ ਕੇ ਤਟ ਲਹੌਰ ਬਿਖੈ ਕਿਲੇ ਕੇ ਨਿਕਟ ਜੋਤੀ ਜੋਤਿ ਸਮਾਣਾ ਭਯਾ! ਜਲ ਦਾਗ ਉਪਰਾਂਤ ਅਗਨ ਦਾਗ ਭੀ ਕਹਤੇ ਹੈਂ।

ਸੰਮਤ ੧੬੭੮ ਜੇਠ ਸੁਦੀ ੪ ਸੋਮਵਾਰ ਜੇਠ ਕਾ ੧੯ ਉਨੀਵਾਂ ਪ੍ਰਵਿਸ਼ਟਾ ਸਪਤ ਘੜੀ ਰਾਤ ਰਹੀ। ਬਕਾਲੇ ਗੰਗਾ ਦੇਵੀ ਜੀ ਸਮਾਈ। ਜਲ ਦਾਗ ਦੀਆ ॥ ੫ ॥

---

‡ਅਸਲ ਖਰੜੇ ਵਿਚ '੧੬੫੩' ਲਾਲ ਰੰਗ ਨਾਲ ਲਿਖਿਆ ਹੈ। ਮਗਰੋਂ ਕਿਸੇ ਨੇ ਨੀਲੀ ਸਿਆਹੀ ਨਾਲ ੩ ਨੂੰ ਛਾਂਗ ਕੇ ੨ ਬਨਾਉਣ ਦਾ ਜਤਨ ਕੀਤਾ ਹੈ। ਪਰ ਅਗਾਹਾਂ ਪਾਤਿਸਾਹੀ ੬ ਦਾ ਜਨਮ ਸੰਮਤ ੧੬੫੨ ਹੀ ਲਿਖਿਆ ਹੈ।

੧ ਓ ਸਤਿਗੁਰ ਪ੍ਰਸਾਦਿ ॥

# ਪਾਤਿਸਾਹੀ ੬

ਸੋਢੀ ਕੁਲ ਗੁਰੂ ਅਰਜਨ ਕੇ ਘਰ ਮਾਤਾ ਗੰਗਾ ਦੇਵੀ ਕੇ ਉਦਰ ਤੇ। ਬਾਬੇ ਬੁਢੇ ਰਾਮਦਾਸ ਕੇ ਬਰ ਮਿਸ। ਜੋ ਸੰਮਤ ੧੬੫੧ ਅਸੂ ਕੀ ਇਕੀਸਵੀਂ ਕੇ ਦਿਨ ਪ੍ਰਕਾਸ ਭਯਾ। ਸੰਮਤ ੧੬੫੨ ਅਸਾੜ ਸੁਦੀ ੩ ਅਸਾੜ ਕਾ ਪ੍ਰਵਿਸਟਾ ੨੧ ਇਕੀਮਾ। ਅਧੀ ਰਾਤ ਪੁਖ ਨਿਛੱਤ੍ਰ ਰਵਿਵਾਰ ਕ੍ਰਿਸਨ ਪਖ ਥਿਤ ਕੇ ਬਿਰਵੇ ਬਿਨਾ। ਰਾਮਦਾਸ ਪੁਰ ਤੇ ਚਾਰ ਕੋਸ ਵਡਾਲੀ ਬਿਖੇ ਜਨਮ ਭਯਾ।

ਮਹਲ ਚਾਰ। ਪਹਿਲਾ ਬਿਵਾਹ ਸੰਮਤ ੧੬੬੧ ਭਾਦੋਂ ਕੀ ੨੨ ਬਾਈਵੀ ਨਾਰਾਇਣ ਦਾਸ ਸੂਹੜੀ ਡਲੇ ਕੀ ਵਾਸੀ। ਅਰ ਇਸ ਕੀ ਇਸਤ੍ਰੀ ਦਯਾ ਕੌਰ। ਇਨ ਕੀ ਪੁਤ੍ਰੀ ਦਮੋਦਰੀ ਜੀ ਆਈ ਸਪਤ ਬਰਖ ਕੀ ਉਮਰ ਮੈ। ਇਹ ਬਿਵਾਹ ਸਾਹਿਬ ਪੰਜਵੀ ਪਾਤਿਸਾਹੀ ਕਰ ਗਏ। ਦੂਸਰਾ ਬਿਵਾਹ ਕਸਮੀਰ ਤੋਂ ਆਨ ਕੇ ਆਪ ਕੀਤਾ। ਸੰਮਤ ੧੬੭੦ ਵਿਸਾਖ ਕੀ ਪਹਿਲੀ ਰਾਮਦਾਸ ਪੁਰ ਕੀ ਵਾਸੀ। ਲੰਮੇ ਜਾਤਿ ਖਤ੍ਰੀ ਹਰੀ ਚੰਦ ਅਰ ਹਰਦੇਈ ਕੇ ਘਰ ਢੁਕੇ। ਨਾਨਕੀ ਜੀ ਵਿਵਾਹੀ। ਤੀਸਰਾ ਵਿਵਾਹ ਦਯਾਰਾਮ ਮਰਵਾਹਾ ਅਰ ਭਾਗਣ ਕੇ ਘਰ ਢੁਕੇ ਰਾਵੀ ਤੇ ਤੀਨ ਕੋਸ ਮੰਡਿਯਾਲੀ ਬਿਖੇ। ਸੰਮਤ ੧੬੭੨ ਸਾਵਣ ਕੀ ਗਿਆਰਵੀ ਫੇਰੇ ਲੀਤੇ। ਮਹਲ ਮਰਵਾਹੀ ਕਰਕੇ ਹੀ ਪ੍ਰਸਿਧ ਹੈ। ਪਰੰਤੁ ਨਾਮ ਮਹਾਦੇਵੀ ਹੈ। ਇਹ ਬਿਵਾਹ ਨਾਨਕ ਮਤੇ ਅਰ ਗੰਗਾ ਤੇ ਆਨ ਕੇ ਕੀਤਾ। ਚੌਥਾ ਲਾਹੌਰ ਕੇ ਕਾਜੀ ਕੀ ਧੀ ਕੌਲਾ ਸੰਮਤ ੧੬੭੮ ਜੇਠ ਸੁਦੀ ੩ ਸਾਹਿਬ ਕੀ ਦਾਸੀ ਭਈ। ਲਹੌਰ ਤੇ ਰਾਮਦਾਸ ਪੁਰੇ ਗੁਰਾਂ ਦੇ ਨਾਲ ਚਲੀ ਆਈ। ਮਾਘ ਕੀ ਦੂਸਰੀ ਸੁਦੀ ਪੰਚਮੀ ਸੋਮਵਾਰ ਕੌਲਸਰ ਕਾ ਪ੍ਰਕਾਸ਼ ਭਯਾ। ਕੌਲਾ ਕੇ ਨਾਮ ਪਰ।

ਪੁਤ੍ਰ ੫। ਪੁਤ੍ਰੀ ੧। ਪ੍ਰਿਥਮ ਬਾਬਾ ਗੁਰਦਿਤਾ ਮਾਤਾ ਦਮੋਦਰੀ ਤੇ। ਮਾਲਵੇ ਮੈ ਡਰੋਲੀ ਗ੍ਰਾਮ ਬਿਖੇ ਸੰਮਤ ੧੬੭੦ ਕਤਕ ਕੀ ਅਠਮੀ ਕ੍ਰਿਤਕਾ ਨਿਛੱਤ੍ਰ ਅਸੂ ਕੀ ਪੂਰਨਮਾਸੀ ਬੁਧਵਾਰ ਜਨਮੇ। ਇਨ੍ਹਾ ਕਾ ਉਰਧ ਗਮਨ ਸੰਮਤ ੧੬੯੫ ਚੇਤ ਸੁਦੀ ੧੦ ਚਾਰ ਘੜੀ ਦਿਨ

ਰਹਿਦੇ ਕੀਰਤਪੁਰ ਭਯਾ । ਬਛਰਾ ਜਿਵਾਵਣ ਨਮਿਤ । ਉਮਰ ੨੪ ਬਰਖ ੬ ਮਹੀਨੇ ਕੁਛ ਦਿਨ ਘਾਟ । ਅੰਮ੍ਰਿਤਸਰੀ ਪ੍ਰਣਾਲਕਾ ਬਿਖੈ ਇਹ ਸੰਮਤ ਸਾਹਿਬ ਛੀਮੀ ਪਾਤਿਸਾਹੀ ਕਾ ਲਿਖਿਆ ਹੈ। ਅਰ ਤਿਥ ਬਾਬੇ ਕੀ ਦਸਮੀ। ਅਰ ਸਾਹਿਬ ਕੀ ਪੰਚਮੀ। ਸੋ ਅਸਤ ਬਿਅਸਤ ਲਿਖੀ ਹੈ। ਇਹ ਸੁੱਧ ਨਹੀ ਹੈ। ਅਰੁ ਦੂਸਰੀ ਪ੍ਰਣਾਲੀ ਬਿਖੈ ਬਾਬੇ ਕਾ ਸਵਾਰਾ ਸੰਮਤ ੧੬੯੨ ਸੋਲਾ ਸੈ ਬਾਨਵਾ ਅਸੂ ਕੀ ਦਸਮੀ ਲਿਖਿਆ ਹੈ। ਬਾਬੇ ਕਾ ਬਿਵਾਹ ਸੰਮਤ ੧੬੭੮ ਸੋਲਾ ਸਉ ਅਠਤ੍ਰਾ ਸਾਵਣ ਕੀ ਨੌਮੀ ੯ ਨਿਹਾਲ ਕੌਰ ਰਾਮੇ ਖੱਤ੍ਰੀ ਅਰ ਸੁਖਦੇਵੀ ਕੀ ਪੁਤ੍ਰੀ ਸਾਥ ਭਯਾ। ਕਰਤਾਰ ਪੁਰੇ। ਦੂਸਰਾ ਨਾਮ ਅਨੰਤੀ। ਅੰਮ੍ਰਤਸਰੀ ਪ੍ਰਣਾਲੀ ਬਿਖੈ ਕਰਮਭਰੀ ਸਾਥ ਲਿਖਿਆ ਹੈ। ਬਾਬੇ ਕੇ ਪੁਤ੍ਰ ਦੋ ਪਹਿਲਾ ਪੁਤ੍ਰ ਧੀਰਮਲ ਸੰਮਤ ੧੬੮੪ ਮਾਘ ਕੀ ਤੇਰੁਵੀ ਦੂਸਰੀ ਮੈ ਸੰਮਤ ੧੬੮੩ ਕਰਤਾਰਪੁਰ ਜਨਮਿਆ। ਦੂਸਰਾ ਮਹਲ ਬਾਬੇ ਕਾ ਦਯਾ ਦੇਵੀ ਰਿਖਰਾਵ ਖਤ੍ਰੀਆਂ ਕੀ ਧੀ ਬਾਬੇ ਨੇ ਸਾਹਿਬਾਂ ਕੀ ਸਲਾਹ ਬਿਨਾਂ ਡੋਲਾ ਲੇ ਲੀਆ। ਸੰਮਤ ੧੬੮੩ ਬਿਖੈ। ਇਹਾ ਬਾਬੇ ਕੇ ਦੋ ਮਹਲ। ਅੰਮ੍ਰਤਸਰੀ ਪ੍ਰਣਾਲੀ ਬਿਖੈ ਗੁਰੂ ਹਰਿ ਰਾਇ ਕਾ ਜਨਮ ਦਇਆ ਦੇਈ ਤੇ ਲਿਖਿਆ ਹੈ। ਅਰ ਦੂਸਰੀ ਪ੍ਰਣਾਲੀ ਬਿਖੈ ਨਿਹਾਲ ਕੌਰ ਤੇ ਜੋ ਬਾਬੇ ਗੁਰਦਿਤੇ ਕੇ ਦੂਸਰੇ ਪੁਤ੍ਰ ਹੈਂ ਕੀਰਤਪੁਰ ਬਿਖੈ ਜਨਮੇ ਲਿਖੇ ਹੈਂ। ਇਨਾ ਕੇ ਜਨਮ ਕਾ ਸੰਮਤ ਆਦਿਕ ਜਹਾਂ ਪਾਤਿਸਾਹੀ ਲਿਖਾਂਗੇ ਉਸ ਜਗਾ ਲਿਖਾਂਗੇ।

ਸ੍ਰੀ ਚੰਦ ਜੀ ਨੈ ਉਦਾਸੀਨ ਪੱਧਿਤ ਬਾਬੇ ਕਉ ਸਉਪੀ। ਬਾਬੇ ਤੇ ਚਾਰ ਧੂੰਏ ਭਏ। ਪ੍ਰਿਥਮ ਅਲਮਸਤ ਪਹਿਲਾ ਨਾਮ ਕਮਲੀਆ। ਸੇਵਾ ਕਰਕੇ ਪਦਵੀ ਪਾਈ। ਦੂਸਰੇ ਬਾਲੂ ਹਸਨਾ। ਸਾਹਿਬ ਛੇਵੀ ਪਾਤਿਸਾਹੀ ਕੇ ਘੋੜੇ ਕੀ ਟਹਲ ਕਰਤਾ ਹੋਤਾ ਥਾ। ਹਸਮੁਖ ਥਾ। ਸਾਹਿਬਾਂ ਨੇ ਬਾਲੂ ਤੇ ਬਾਲੂ ਹਸਨਾ ਖਿਤਾਬ ਦੀਆ। ਸੇਵਾ ਤੇ ਧੂੰਏ ਕੀ ਬਖਸ਼ਸ ਪਾਈ। ਤੀਸਰੇ ਫੂਲ। ਚੌਥੇ ਗੋਂਦ। ਜਿਸ ਦੇ ਫਕੀਰ ਸਾਹੋ ਕੇ ਭੀ ਕਹਾਵਤੇ ਹੈਂ। ਇਹ ਵਾਰਤਾ ਬਾਬੇ ਗੁਰਦਿਤੇ ਕੀ ਸਮਾਪਤ ਭਈ।

ਦੂਸਰਾ ਸਾਹਿਬਜਾਦਾ ਸਾਹਿਬ ਛੇਮੀ ਪਾਤਿਸਾਹੀ ਕਾ ਸੂਰਜ ਸਿੰਘ। ਮਾਤਾ ਮਰਵਾਹੀ ਤੇ ਜਨਮ ਲੀਆ ਕਰਤਾਰ ਪੁਰੇ। ਸੰਮਤ ੧੬੭੪

ਕਤਕ ਕੀ ਤੇਈਸਵੀ ਰੋਹਣੀ ਕੇ ਤੀਸਰੇ ਚਰਣ ਬਿਖੈ । ਦੂਸਰੀ ਠੌਰ ਬਿਖੈ ਸੰਮਤ ੧੬੭੫ ਹਾੜ ਕੀ ਤੀਸਵੀ ਭੀ ਦੇਖੀ ਹੈ । ਸੁਭਿਖੀਆਂ ਖਤ੍ਰੀਆਂ ਕੈ ਘਰ ਬਿਵਾਹ ਕਰਤਾਰ ਪੁਰੇ ਕੀਆ । ਸੰਮਤ ੧੬੮੬ ਬਸਾਖ ਕੀ ਸਤਾਈਵੀ। ਪ੍ਰੇਮ ਚੰਦ ਸਿਲੀ ਕੇ ਘਰ। ਅਨੰਦਪੁਰੀਏ ਸੋਢੀ ਸਭ ਇਨ ਕੀ ਸੰਤਾਨ। ਸੂਰਜ ਸਿੰਘ ਕੇ ਪੁਤ ਕਾ ਨਾਮ ਦੀਪ ਚੰਦ।

ਤੀਸਰਾ ਪੁਤਰ ਅਣੀਰਾਇ ਦਮੋਦਰੀ ਜੀ ਕੇ ਉਦਰ ਤੇ ਸੰਮਤ ੧੬੭੫ ਮੰਘਰ ਕੀ ਸੋਲ੍ਹਵੀ ਵਿਸਾਖਾ ਨਿਛੱਤਰ ਚਾਰ ਘੜੀ ਦਿਨ ਰਹੇ। ਬਿਵਾਹ ਭਯਾ ਸੰਮਤ ੧੬੮੪ ਕੁਮਰਾਵਾ ਖਤ੍ਰੀਆ ਕੇ ਘਰ।

ਚੌਥਾ ਸਾਹਿਬਜਾਦਾ ਅਟਲ ਰਾਇ ਮਾਤਾ ਮਰਵਾਹੀ ਕੇ ਉਦਰ ਤੇ ਸੰਮਤ ੧੬੭੭ ਕਤਕ ਦੀ ਪੂਰਨਮਾਸੀ ਬੁਧਵਾਰ ਬਾਈਵਾ ਪ੍ਰਵਿਸ਼ਟਾ ਅਨੁਰਾਧਾ ਨਿਛੱਤ੍ਰ ਸਾਤ ਘੜੀ ਰਾਤ ਰਹੇ ਸ੍ਰੀ ਹਰਿਗੋਵਿੰਦਪੁਰੇ ਬਿਖੈ। ਸੰਮਤ ੧੬੮੫ ਅਸੂ ਕੀ ਦਸਮੀ ਵਦੀ ਨੌਮਾ ਪ੍ਰਵਿਸਟਾ। ਸਿਖ ਕੇ ਪੁਤ੍ਰ ਕੋ ਪ੍ਰਾਣਦਾਨ ਦੇਣੇ ਕੇ ਮਿਸ ਸਤ ਬਰਖ ਦਸ ਮਹੀਨੇ ਦਸ ਦਿਨ ਕੀ ਉਮਰ ਮੈ ਰਾਮਦਾਸ ਪੁਰ ਵਿਖੈ (ਚਲਾਣਾ ਭਯਾ) ਕੌਲਸਰ ਉਪਰ ਸਸਕਾਰ ਕੀਆ।

ਪੰਜਵੇਂ ਸਾਹਿਬਜਾਦੇ ਸਾਹਿਬ ਤੇਗ ਬਹਾਦਰ ਨਾਨਕੀ ਜੀ ਕੇ ਉਦਰ ਤੇ ਰਾਮਦਾਸਪੁਰ ਬਿਖੈ। ਇਨ੍ਹਾ ਕਾ ਸੰਮਤ ਆਦਿਕ ਸਭ ਨਿਰਨਾ ਜਹਾ ਪਾਤਿਸਾਹੀ ਲਿਖਾਂਗੇ ਉਥੇ ਲਿਖਾਂਗੇ।

ਖਸਟਮੀ ਪੁਤ੍ਰੀ ਬੀਬੀ ਵੀਰੋ ਦਮੋਦਰੀ ਜੀ ਕੇ ਉਦਰ ਤੇ ਸੰਮਤ ੧੬੭੮† ਸਾਵਣ ਕਾ ਗਿਆਰ੍ਹਵਾਂ ਪ੍ਰਵਿਸਟਾ ਕ੍ਰਿਤਕਾ ਨਿਛੱਤ੍ਰ ਬਿਰਖ ਲਗਨ ਪਹਰ ਰਾਤ ਰਹੀ ਜਨਮੀ। ਮਾਲਵੇ ਕੀ ਵਾਸੀ ਖੋਸਲੇ ਜਾਤਿ ਧਰਮਚੰਦ ਖਤ੍ਰੀ ਕਾ ਸਪੁਤ੍ਰ ਸਾਧੂ ਰਾਮ ਨਾਮ ਸਪਤ ਬਰਖ ਕੀ ਉਮਰ ਬਿਖੈ ਬਿਆਹਣੇ ਆਇਆ। ਸੰਮਤ ੧੬੭੮ ਜੇਠ ਕੀ ਛਬੀਹਵੀ। ਅੰਮ੍ਰਿਤਸਰ ਸਾਰੀ ਸਮਗਰੀ ਤੁਰਕਾ ਕੀ ਫੌਜ ਆਣੇ ਕਰਕੇ ਛੋਡ ਕਰ ਝਬਾਲ ਅੰਮ੍ਰਿਤਸਰ ਤੇ ਸਤ ਕੋਸ ਜਾ ਬਿਵਾਹ ਕੀਆ।

---

†ਭਾਈ ਗੁਲਾਬ ਸਿੰਘ ਨੇ ਜਨਮ ਸੰਮਤ ੧੬੭੩ ਲਿਖਿਆ ਹੈ। (ਦੇਖੋ ਪੰਨਾ ੪੦) ਅਰੁ ਇਹੋ ਸਹੀ ਜਾਪਦਾ ਇ । ਕਿਉਂ ਜੋ ੧੬੭੮ ਵਿੱਚ ਵਿਆਹ ਤਦ ਹੀ ਹੋ ਸਕਦਾ ਹੈ।

੧੦੪.

ਸੰਮਤ ੧੬੬੩ ਹਾੜ ਦੀ ੧ ਏਕੋਂ । ਸਾਹਿਬ ਪੰਜਵੀ ਪਾਤਿਸਾਹੀ ਕੇ ਸਵਾਰੇ ਕੇ ਦਿਨ ਦਸਤਾਰ ਬਾਧੀ ਬੁਢੇ ਰਮਦਾਸ ਨੇ ਟਿਕਾ ਦੀਆ। ਉਸ ਸਮੇ ਉਮਰ ਗਿਆਰਾ ਬਰਖ ਕੀ । ਅਰ ਜੋ ਸੋਲਾਂ ਸਉ ਤ੍ਰਿਵੰਜਾ ਸੰਮਤ ਜਨਮ ਕਾ ਰਖੀਏ ਤਉ ਦਸ ਬਰਖ ਕੀ।

ਅਸਾੜ ਕੀ ਪਾਂਚਵੀ ਸੰਮਤ ੧੬੬੩ ਅਕਾਲ ਬੁੰਗੇ ਕੀ ਨੀਵ ਰਾਖੀ। ਅਸਾੜ ਸੁਦੀ ੧੦ ਰਵਿਵਾਰ ਅਸਾੜ੍ਹ ਕਾ ਛਬੀਹਾ ਪ੍ਰਵਿਸਟਾ। ਅਭਖੇਖ ਕਰਕੇ ਅਕਾਲ ਬੁੰਗੇ ਤਖਤ ਪਰ ਬਿਰਾਜੇ।

ਬਡੀ ਚੌਂਕੀ ਕਾ ਅਰੰਭ ਨਮਾਣੀ ਕੇ ਦਿਨ ਕੀਤਾ । ਤੀਨ ਜੁਧ ਕਰੇ। ਪਹਿਲਾ ਜੁਧ ਬੀਬੀ ਵੀਰੋ ਕੇ ਬਿਵਾਹ ਕੇ ਨਿਕਟ ਰਮਦਾਸ ਪੁਰੇ ਤੇ ਨਿਕਲੇ। ਮੁਗਲ ਖ਼ਾਂ ਨਾਮ ਮਲੇਛ ਸਪਤ ਹਜਾਰ ਸੈਨਾ ਸੰਜੁਗਤ ਸੰਮਤ ੧੬੭੯ ਹਾੜ ਕੀ ਚੌਧਵੀ ਮਾਰਿਆ ॥

ਅੰਮ੍ਰਿਤਸਰ ਤੇ ਫੌਜ ਪਿਛੇ ਗਈ।ਕਰਤਾਰਪੁਰ ਜਾ ਲੜਾਈ ਹੋਈ। ਇਹ ਕੌਲਾ ਕੇ ਲਿਆਵਣੇ ਕਰਕੇ ਭਯਾ। ਦੂਸਰਾ ਜੁਧ ਪੈਂਦੇ ਖਾਂ ਮਾਰਿਆ ਸਾਤ ਹਜਾਰ ਮਲੇਛ ਸਮੇਤ। ਸੰਮਤ ੧੬੮੧ ਕਰਤਾਰਪੁਰ ਵਿਚ ਹੋਆ ॥

ਫਿਰ ਸਾਹਿਬ ਮਾਲਵੇ ਚਲੇ ਗਏ । ਜਬ ਬਿਧੀ ਚੰਦ ਤੇ ਘੋੜੇ ਮੰਗਵਾਇ ਲੀਏ । ਤਬ ਲਲਾ ਕੰਬਰ ਬਾਈ ਹਜਾਰ ਸੈਨਾ ਸੰਜੁਗਤ ਦਿਲੀ ਵਾਲੋਂ ਕੇ ਭੇਜੇ ਆਏ । ਮਾਲਵੇ ਮਰਾੜ ਕੇ ਪਾਸ ਲਹਰੇ ਜੁਧ ਹੋਇਆ। ਸਭ ਮਾਰੇ । ਸੋ ਅਸਥਾਨ ਗੁਰੂਸਰ ਕਰਕੇ ਪ੍ਰਸਿੱਧ ਹੈ। ਸੰਮਤ ੧੬੮੮ ਮਾਘ ਕੀ ਸੋਲ੍ਹਵੀ । ਪਰੰਤ ਸਾਹਿਬ ਪਹਾੜ ਕਉ ਚਲੇ ਗਏ। ਕੀਰਤਪੁਰ ਜਾਇ ਬਸਾਇਆ।

ਦੋ ਵਰਖ ਪਹਲਾਂ ਬਾਬੇ ਗੁਰਦਿਤੇ ਕਉ ਮਹਲਾਂ ਸਮੇਤ ਪਹਾੜ ਕੀ ਤਰਫ ਭੇਜ ਦੀਆ ਥਾ ਸੋ ਸੰਮਤ ੧੬੮੬ ਅਸਾੜ ਕੀ ਦੂਸਰੀ ਬਾਬੇ ਨੇ ਕਰਤਾਰਪੁਰ* ਕੀ ਨੀਵ ਰਖੀ ਹੋਈ ਥੀ ॥

ਅਰ ਚੌਥਾ ਜੁਧ ਜੋ ਰਹੀਲੇ ਕਾ ਕਹਤੇ ਹੈਂ ਸੋ ਇਸ ਕੀ ਵਾਰ ਨਹੀ। ਇਸ ਤੇ ਇਹ ਨਿਸਚਿਤ ਨਹੀ। ਅਰ ਅੰਮ੍ਰਿਤਸਰੀ ਪ੍ਰਣਾਲੀ ਮੈ ਜੋ ਲਿਖਿਆ ਹੈ ਕਿ ਪਹੋਏ ਤੇ ਮਾਘ ਕੇ ਮਹੀਨੇ ਸਾਹਿਬ ਪੰਜਵੀ ਪਾਤਿਸਾਹੀ (ਕੀ) ਨਰਾਇਣ ਬਲੀ ਕ੍ਰਿਯਾ ਕਰਾਈ । ਫਿਰਤੇ ਦੁਆਬੇ

*ਏਥੇ 'ਕੀਰਤਪੁਰ' ਚਾਹੀਏ । 'ਕਰਤਾਰਪੁਰ' ਗ਼ਲਤੀ ਨਾਲ ਲਿਖਿਆ ਗਿਆ ਜਾਪਦਾ ਇ।

ਮੈ ਰਹੇ । ਰਹੀਲਾ ਮੁਲ ਲੇਕਰ ਸਹਰ ਬਸਾਇਆ । ਬਾਬਾ ਬੁਢੇ ਰਮਦਾਸ ਹਰਿਗੋਵਿੰਦਪੁਰਾ ਨਾਮ ਰਖਿਆ ।

ਸੋ ਨਿਸਚਤ ਤਾਂ ਐਸੈ ਹੈ । ਜੋ ਚੰਦੂ ਕੀ ਜਗੀਰ ਮੈ ਓਹ ਜਾਗਾ ਥੀ । ਸੋ ਜਬ ਦਿਲੀ ਵਾਲੋਂ ਕੇ ਰੋਬਰੋ ਉਸ ਤੇ ਸਾਹਿਬ ਪੰਜਵੀ ਪਾਤਿਸਾਹੀ ਕਾ ਬਦਲਾ ਲੀਆ ਤਬ ਸੋ ਜਾਗਾ ਗੁਰਾਂ ਪਾਸ ਆਈ। ਢਾਹਿ ਨਵੇਂ ਸਿਰੇ ਬਸਾਈ।

ਅਰ ਮਹਲਾਂ ਕੇ ਚਲਾਣੇ ਇਸ ਰੀਤ ਹੈਂ ।

ਸਮਤ ੧੬੭੯ ਅਸਾੜ ਕੀ ਪਹਿਲੀ ਕੌਲਾ ਕਾ ਚਲਾਣਾ ਕਰਤਾਰ ਪੁਰੇ ਭਯਾ । ਆਠ ਦਿਨ ਪਹਿਲੇ ਉਧਰ ਭੇਜ ਦੀਆ । ਇਕ ਬਰਖ ਕਈ ਦਿਨ ਆਵਣੇ ਤੇ ਪਿਛੇ ਸਮਾਈ।

ਪੁਨ ਦਮੋਦਰੀ ਜੀ ਮਾਲਵੇ ਡਰੋਲੀ ਬਿਖੇ ਸੰਮਤ ੧੬੮੮ ਸਾਵਣ ਸੁਦੀ ੧੨ ਬੁਧਵਾਰ ਕੇ ਦਿਨ ਸਮਾਈ।

ਉਪਰੰਤ ਸੰਮਤ ੧੬੯੩ ਅਸਾੜ ਕੀ ਮਾਵਸ ਗਿਆਰਵਾਂ ਪ੍ਰਵਿਸਟਾ ਦੋ ਘੜੀ ਰਾਤ ਰਹੇ ਕੀਰਤਪੁਰ ਬਿਖੇ ਮਹਾਦੇਵੀ ਮਰਵਾਹੀ ਕਰਕੈ ਪ੍ਰਸਿਧ ਸਮਾਈ।

ਅਰ ਨਾਨਕੀ ਜੀ ਸਾਹਿਬਾ ਤੇ ਪੀਛੇ ਸਮਾਈ ਹੈ।

ਇਸ ਪ੍ਰਕਾਰ ਸਾਹਿਬ ਛੀਵੀ ਪਾਤਿਸਾਹੀ ਸਵਾਰੇ ਤੇ ਤਿੰਨ ਬਰਖ ਪਹਿਲਾਂ ਗੁਰਿਆਈ ਕਾ ਟਿਕਾ ਹਰਿ ਰਾਇ ਜੀ ਕਉ ਦੇਕਰ ੩੭ ਸੈਂਤੀ ਬਰਖ ਦਸ ਮਹੀਨੇ ਇਕ ਦਿਨ ਸੰਪਰਦਾਯ ਪ੍ਰਬਰਤਕ ਪਾਤਿਸਾਹੀ ਕਰਕੇ ਅੰਤ ਕੋ ਕਲੂਰ ਦੇਸ ਕੀਰਤਪੁਰ ਬਿਖੈ ਸਤੁਦ੍ਰਵ ਕੇ ਤਟ ਗੁਫਾ ਵਿਖੇ ਪਾਂਚ ਦਿਨ ਬਿਰਾਜ ਕਰ। ਸਰੀਰ ਸਾਰੇ ਕੀ ਆਯੂ ੪੮ ਬਰਖ ੯ ਮਹੀਨੇ ੨‡ ਦਿਨ ਕੀ ਬਿਖੇ ਸੰਮਤ ੧੭੦੧ ਚੇਤ ਸੁਦੀ ੫ ਪੰਚਮੀ ਸੁਕ੍ਰਵਾਰ ਨੌ ਘੜੀ ਰਾਤ ਗਏ ਜੋਤੀ ਜੋਤਿ ਸਮਾਣਾ ਭਯਾ । ਅਰ ਸੰਮਤ (੧੬੯੫) ਚੇਤ ਸੁਦੀ ਦਸਮੀ ਜੋ ਕਹੀ ਕਹੀ ਲਿਖੀ ਹੈ ਸੋ ਅਸੁਧ ਹੈ। ਇਹ ਦਿਨ ਬਾਬੇ ਗੁਰਦਿਤੇ ਕੇ ਚਲਾਣੇ ਕਾ ਹੈ ।

ਪਾਤਸਾਹੀ ੬ ||

---

‡ਸੰਨਤ ੧੬੫੨ ਹਾੜ ੨੧ ਦਾ ਜਨਮ ਮੰਨ ਕੇ, ੬ ਚੇਤ ਸੁਦੀ ੫ (ਮਲ ਮਾਸ ਦੀ) ਸੰਮਤ ੧੭੦੦ (੧੭੦੧ ਚੰਦ੍ਰ ਬਰਸ) ਤੱਕ ਉਮਰ ੪੮ ਸਾਲ ੮ ਮਹੀਨੇ ੧੫ ਦਿਨ ਬਣਦੀ ਹੈ।

੧ ੴ ਸਤਿਗੁਰ ਪ੍ਰਸਾਦਿ ॥

# ਪਾਤਿਸ਼ਾਹੀ ੭

ਸੋਢੀ ਕੁਲ ਗੁਰੂ ਹਰਿਗੋਬਿੰਦ ਕੇ ਪੋਤ੍ਰੇ ਬਾਬੇ ਗੁਰਦਿਤੇ ਕੇ ਪੁਤ੍ਰ ਮਾਤਾ ਨਿਹਾਲ ਕੌਰ ਕੇ ਉਦਰ ਤੇ। ਜਿਨਕਾ ਦੂਸਰਾ ਨਾਮ ਅਨੰਤ ਕੌਰ ਭੀ ਹੈ। ਕੀਰਤਪੁਰ ਬਿਖੈ ਸੰਮਤ ੧੬੮੬* ਮਾਘ ਸੁਦੀ ਦੂਜ ਮਾਘ ਕਾ ਤੇਰ੍ਹਵਾਂ ਪ੍ਰਵਿਸਟਾ ਬ੍ਰਿਹਸਪਤਿਵਾਰ ਭਰਣੀ ਨਿਛੱਤ੍ਰ ਗਿਆਰਾ ਘੜੀ ਰਾਤ ਗਈ ਜਨਮ ਲੀਆ। ਅੰਮ੍ਰਿਤਸਰੀ ਪ੍ਰਣਾਲੀ ਬਿਖੈ ਦਯਾ ਦੇਈ ਬਾਬੇ ਗੁਰਦਿਤੇ ਕੇ ਦੂਸਰੇ ਮਹਲ ਤੇ ਲਿਖਿਆ ਹੈ।

ਮਹਲ ੮ । ਪਹਿਲਾ ਬਿਵਾਹ ਸੰਮਤ ੧੬੯੪ ਅਸਾੜ ਕੀ ਸਤਾਰ੍ਹਵੀਂ ਕਿਸਨ ਕੌਰ ਮਹਲ ਆਇਆ । ਸਾਥ ਕੋਟ ਕਲਾਣੀ ਦਾਸੀ ਆਈ। ਦੂਸਰੇ ਚੰਦ ਕੌਰ। ਤੋਖੀ ਦਾਸੀ ਨਾਲ ਆਈ। ਸੰਮਤ ੧੬੯੫ ਸੋਲਾ ਸੈ ਪਚਾਨਮੈ ਮੈ ਭਯਾ । ਚੌਥਾ ਮਹਲ ਰਾਮ ਕੌਰ। ਨਾਲ ਲੜਿਕੀ

---

*ਸੱਤਵੇਂ ਪਾਤਿਸ਼ਾਹ ਦੇ ਜਨਮ-ਸੰਮਤ ਵਿੱਚ ਸਾਖੀ-ਲੇਖਕਾਂ ਨੇ ਦਸਾਂ ਵਰ੍ਹਿਆਂ ਦਾ ਫਰਕ ਪਾ ਦਿੱਤਾ ਹੈ । ਇਹ ਭੁਲੇਖਾ ਬਾਬਾ ਗੁਰਦਿੱਤਾ ਜੀ ਦੇ ਦੋ ਦੀ ਥਾਂ ਇੱਕ ਮਹਲ ਮੰਨਣ ਵਾਲਿਆਂ ਪਾਇਆ ਹੈ। ਸਹੀ ਗੱਲ ਇਹ ਹੈ ਕਿ ਬਾਬਾ ਜੀ ਨੇ ਭਾਈ ਗੁਰਦਿਤਾ 'ਘੋਰਾ' ਦੀ ਕੰਨਿਆ ਦਇਆ ਦੇਈ ਦਾ ਡੋਲਾ ਗੁਰੂ-ਪਿਤਾ ਨੂੰ ਦੱਸੇ ਪੁਛੇ ਬਿਨ੍ਹਾਂ ਪ੍ਰਵਾਨ ਕਰ ਲਿਆ ਸੀ। ਸਤਿਗੁਰਾਂ ਦੀ ਸੁਭਾਸੀਸ ਇਸ ਸੰਜੋਗ ਸਬੰਧੀ ਪ੍ਰਾਪਤਿ ਨਾਂ ਹੋ ਸਕੀ। ਇਸ ਕਰਕੇ ਬਾਬਾ ਜੀ ਸ਼ਾਦੀ ਤੋਂ ਕੁਝ ਦਿਨ ਬੱਾਦ ਹੀ ਸੰਮਤ ੧੬੯੫ ਚੇਤ੍ਰ ਸੁਦੀ ੧੦ ਨੂੰ ਚੋਲਾ ਤਿਆਗ ਗਏ। ਲੇਕਿਨ ਉਸ ਮੌਕੇ ਨਵੀਂ ਵਿਆਹੀ ਬੀਬੀ ਦਾ ਪੈਰ ਭਾਰਾ ਹੋ ਚੁਕਾ ਸੀ। ਛੇਵੇਂ ਪਾਤਿਸ਼ਾਹ ਪਾਸ ਅਰਦਾਸ ਕਰਕੇ ਇਸ ਬੀਬੀ ਨੇ ਉਦਰ ਨਿਵਾਸੀ ਬਾਲਕ ਵਾਸਤੇ ਸ਼ੁਭ-ਬਚਨ ਲੈ ਲਏ ਸਨ। ਇਹੋ ਗੁਰ-ਵਚਨ ਬਾਲ-ਗੁਰੂ ਨੂੰ ਤਿੰਨ ਵਰ੍ਹੇ ਪਹਿਲੋਂ ਗੁਰਿਆਈ ਦਾ ਟਿਕਾ ਦੇਣਾ ਸੀ। ਜੋ ਆਮ ਸਾਖੀਆਂ ਤੇ ਗੁਰਪ੍ਰਣਾਲੀਆਂ ਵਿਚ ਲਿਖਿਆ ਹੈ । ਜਿਨ੍ਹਾਂ ਦੇ ਸਦਕੇ ਉਸੇ ਮਾਤਾ ਦਇਆ ਦੇਈ ਦੀ ਕੁਖੋਂ ਸ੍ਰੀ ਗੁਰੂ ਹਰਿਰਾਇ ਜੀ ਸੰਮਤ ੧੬੯੬ ਮਾਘ ਪ੍ਰਵਿਸਟਾ ੧੩ ਨੂੰ ਪ੍ਰਗਟ ਹੋਏ।

ਦਾਸੀ ਆਈ । ਸੰਮਤ ੧੭੦੧ ਬਿਖੈ ਆਈ । ਕਿਸਨ ਕੌਰ ਕੇ ਸਾਥ ਕੋਟ ਕਲਾਣੀ ਜੋ ਆਈ ਤਿਸ ਕਾ ਨਾਮ ਤ੍ਰਿਬੇਨੀ ਭੀ ਕਹਿਤੇ ਹੈਂ । ਇਹ ਚਾਰ ਸਵਾਣੀਆ ਚਾਰ ਟਹਿਲਣਾ। ਦਯਾ ਰਾਮ ਖਤ੍ਰੀ ਸਿਲ੍ਹੀ ਜਾਤਿ ਤਿਸ ਦੀਆਂ ਤੀਨ ਇਸਤ੍ਰੀਆਂ ਅਨੰਤੀ ਜੁਵਾਲਾ ਅਰ ਗੌਰਜਾ। ਅਨੰਤੀ ਕੀ ਦੋ ਪੁਤ੍ਰੀਆਂ ਕਿਸਨ ਕੌਰ ਤੋਖੀ। ਜੁਾਲਾ ਕੀ ਦੋ ਚੰਦਕੌਰ ਲੜਿੱਕੀ। ਗੌਰਜਾ ਕੀ ਤੀਨ ਪ੍ਰੇਮ ਕੌਰ ਰਾਮ ਕੌਰ ਅਨੋਖੀ। ਅਸਟਮੀ ਕੋਟ ਕਲਾਣੀ। ਇਹ ਅਨੂਪ ਸਹਰ ਮੈ ਬਸਦਾ ਥਾ। ਸੋ ਸਭ ਸਾਹਿਬਾਂ ਕਉ ਦਈਆਂ । ਅਸਟਮੀ ਕੋਟ ਕਲਾਣੀ ਜੋ ਥੀ ਸੋ ਦਾਸੀ ਹੀ ਥੀ। ਹੋਰ ਉਸ ਦੀਆਂ ਪੁਤ੍ਰੀਆਂ ਥੀ। ਪਰੰਤੂ ਏਕ ਏਕ ਸਾਥ ਏਕ ਏਕ ਦਾਸੀ ਕਰਕੈ ਦਈ। ਸਾਹਿਬਾਂ ਨੇ ਉਸ ਕਾ ਪ੍ਰੇਮ ਦੇਖ ਕੇ ਸਭ ਅੰਗੀਕਾਰ ਕਰੀ । ਪਰੰਤੂ ਕੋਟ ਕਲਾਣੀ ਸੇਵਾ ਮੈ ਚਤਰ ਥੀ। ਯਾ ਤੇ ਇਸ ਊਪਰ ਕਿਰਪਾ ਕੀ ਦ੍ਰਿਸਟ ਬਿਸੇਖ ਇਸੀ ਕਰਕੇ । ਸਾਹਿਬ ਆਤਮ ਅਨੰਦ ਮੈ ਮਗਨ ਰਹਿਤੇ ਥੇ। ਸੋ ਏਕ ਰਾਤ ਦੁਗਧ ਲੇਕਰ ਜੋ ਗਈ ਤੌ ਬੇਨਤੀ ਕਰੀ ਪਾਤਿਸਾਹ ਮਹਿਲੋਂ ਊਪਰ ਅਨੁਗ੍ਰਹ ਦ੍ਰਿਸਟ ਹੋਵੈ । ਯਾ ਤੇ ਸਾਹਿਬਾਂ ਨੈ ਉਸਕੇ ਅਭਿਪ੍ਰਾਯ ਅਨੁਸਾਰ ਦੁਗਧ ਪਰ ਦ੍ਰਿਸਟ ਕਰਕੈ ਕਹਿਆ ਇਹ ਲੇ ਜਾਵੋ ! ਉਸਨੈ ਜੋ ਕਿਸਨਕੌਰ ਜੀ ਕੇ ਕਹੇ ਬਿਨਾ ਬੇਨਤੀ ਕਰੀ ਸੀ ਯਾ ਤੇ ਭੈ ਕਰਕੈ ਦੁਗਧ ਪਾਨ ਆਪ ਕਰ ਲੀਆ। ਉਸ (ਤੇ) ਰਾਮਰਾਇ ਜੀ ਜਨਮੇ ਸੰਮਤ ੧੭੦੩*ਚੇਤਰ ਮਾਸ ਸੋਮਵਾਰ ਕੀਰਤਪੁਰ ਬਿਖੈ । ਰਾਮ ਰਾਇ ਜੀ ਕੇ ਮਹਲ ਚਾਰ। ਪ੍ਰਿਥਮਪੰਜਾਬ ਕੌਰ ਜਿਸ ਪਰ ਰਾਮਰਾਇ ਦੀ ਕ੍ਰਿਪਾ ਬਹੁਤ ਸਾਰੀ। ਅਰ ਤੀਨ ਮਹਲ ਅਵਰ ।

ਟਿੱਕੇ ਸਮੇ ਉਮਰ ਗਿਆਰਾਂ† ਬਰਖ ਦੋ ਮਹੀਨੇ ਕੀ। ਜੋ

---

*ਇਸ ਸੰਮਤ ਵਿਚ ਭੀ ਦਸਾਂ ਵਰ੍ਹਿਆਂ ਦਾ ਫਰਕ ਹੈ। ਅਰ ਸ੍ਰੀ ਗੁਰੂ ਹਰਿਰਾਇ ਸਾਹਿਬ ਦਾ ਜਨਮ ਸੰਮਤ ੧੬੮੬ ਮੰਨਣ ਵਾਲਿਆਂ ਪਾਇਆ ਹੈ। ਰਾਮਰਾਇ ਜੀ ਦਾ ਸਹੀ ਜਨਮ ਸੰਮਤ ੧੭੧੩ ਬਿਃ ਹੋ ਸਕਦਾ ਇ; ੧੭੦੩ ਨਹੀਂ । ਕਿਉਂ ਜੋ ੧੭੦੩ ਵਿਚ ਪਿਤਾ-ਗੁਰੂ ਹਰਿਰਾਇ ਜੀ ਦੀ ਉਮਰ ਮਸਾਂ ਸੱਤਾਂ ਵਰ੍ਹਿਆਂ ਦੀ ਸੀ ।

(ਰਣਧੀਰ ਸਿੰਘ)

†ਸੰਮਤ ੧੬੯੬ ਦਾ ਜਨਮ ਮੰਨਕੇ ਚਾਰ ਬਰਸ ।

੧੦੮.
ਸਾਹਿਬ ਛਮੀ ਪਾਤਿਸਾਹੀ ਨੈ ਆਪਣੇ ਜੋਤੀ ਜੋਤਿ ਸਮਾਣੇ ਤੇ ਤੀਨ ਬਰਖ ਪਹਿਲਾਂ ਟਿਕਾ ਦਿਤਾ ।

ਜੋ ਸਾਹਿਬ ਛੇਮੀ ਪਾਤਿਸਾਹੀ ਕੇ ਜੋਤੀ ਜੋਤਿ ਸਮਾਂਣੇ ਕੇ ਸਮੇਂ ਗੁਰੂ ਸਤਮੀ ਪਾਤਿਸਾਹੀ ਕੀ ਉਮਰ ੧੪ ਬਰਖ ੨ ਮਹੀਨੇ ੩ ਦਿਨ ਕੀ। ੧੭ ਸਤਾਰਾ ਬਰਖ ੬ ਖਟ ਮਾਸ ੧੯ ਉਨੀਸ ਦਿਨ ਪਾਤਿਸਾਹੀ ਕਰੀ।

ਸਾਰੀ ਉਮਰ ੩੧ ਇਕਤੀ* ਬਰਖ ੮ ਮਹੀਨੇ ੨੨ ਦਿਨ ਕੀ ਅਰ ਕਹੀ ਜੋ ੨੩ ਬਰਖ ੬ ਮਹੀਨੇ ੧੯ ਦਿਨ ਪਾਤਿਸਾਹੀ ਲਿਖੀ ਹੈ ਸੋ ਜਥਾਰਥ ਨਹੀਂ ਕਿਉਂਕਿ ਜਿਨ੍ਹਾਂ ਨੈ ਸਾਹਿਬ ਛੇਮੀ ਪਾਤਿਸਾਹੀ ਕਾ ਜੋਤੀ ਜੋਤਿ ਸਮਾਣਾਂ ਸੰਮਤ ੧੬੯੫ ਚੇਤ ਸੁਦੀ ੧੦ ਭੂਲ ਕਰ ਜਾਣੀ ਤਿਨ੍ਹਾਂ ਨੇ ਐਸੇ ਲਿਖਿਆ ।

ਸੰਮਤ ੧੭੧੮ ਕਤਕ ਵਦੀ ੯ ਆਦਿਤਵਾਰ ਖਟ ਘੜੀ ਦਿਨ ਰਹੇ ਕੀਰਤਪੁਰ ਬਿਖੇ ਜੋਤੀ ਜੋਤਿ ਸਮਾਣਾ ਭਇਆ ।

ਪਤਿਸਾਹੀ ੭

—o—

*ਆਪ ਦੀ ਸਾਰੀ ਉਮਰ ਸੰਮਤ ੧੬੯੬ ਤੋਂ ਗਿਣ ਕੇ, ੨੧ ਵਰ੍ਹੇ ੮ ਮਹੀਨੇ ੨੨ ਦਿਨ ਬਣਦੀ ਹੈ। (ਰਣਧੀਰ ਸਿੰਘ)

੧ ੴ ਸਤਿਗੁਰ ਪ੍ਰਸਾਦਿ ॥

# ਪਾਤਿਸ਼ਾਹੀ ੮

ਸ੍ਰੀ ਗੁਰੂ ਹਰਿ ਕ੍ਰਿਸਨ ਸਾਹਿਬ ਕੁਲ ਸੋਢੀ ਗੁਰੂ ਹਰਿਰਾਇ ਕੇ ਘਰ ਮਾਤਾ ਕ੍ਰਿਸਨ ਕੌਰ ਕੇ ਉਦਰ ਤੇ ਕੀਰਤਪੁਰ ਬਿਖੇ ਸੰਮਤ ੧੭੧੩ ਸਾਵਣ ਵਦੀ ੧੦ ਕਰਕ ਕਾ ਨੌਮਾ ਪ੍ਰਵਿਸਟਾ ਬੁਧਵਾਰ ਪੁਨਰਬਸ ਨਿਛਤ੍ਰ ਸਾਢੇ ਸਤ ਘੜੀ ਦਿਨ ਚੜ੍ਹੇ ਜਨਮ ਭਯਾ।

ਟਿਕੇ ਦੇ ਸਮੇ ਉਮਰ ਪਾਂਚ ਬਰਖ ਦੋ ਮਹੀਨੇ ੧੬ ਦਿਨ ਕੀ ਥੀ। ਸਾਹਿਬ ਸਤਮੀ ਪਾਤਿਸਾਹੀ ਨੇ ਆਪਣੇ ਜੋਤੀ ਜੋਤਿ ਸਮਾਣੇ ਤੇ ੧੪ ਦਿਨ ਪਹਿਲਾ ਸਮਤ ੧੭੧੮ ਅਸੂ ਸੁਦੀ ੧੦ ਦਸਮੀ ਦੁਸਹਰੇ ਕੇ ਦਿਨ ਟਿਕਾ ਦਿਤਾ।

ਦਿਲੀ ਗਏ। ਇੰਦ੍ਰਪ੍ਰਸਥ ਕੀ ਸ਼ਹਿਰੀ ਬਸਤੀ ਤੋਂ ਡੂਢ ਕੋਸ ਬਾਹਰ ਦਖਣ ਓਰ ਜੈ ਸਿੰਘ ਪੁਰੇ ਨਾਮ ਬਸਤੀ ਤੇ ਨਿਕਟ ਬੰਗਲਾ ਨਾਮ ਕਟਕੈ ਗੁਰ ਅਸਥਾਨ ਬਿਖੈ ਜੋ ਛੇਮੀ ਪਾਤਿਸਾਹੀ ਕੇ ਡੇਰੇ ਵਾਸਤੇ ਦਿਲੀ ਵਾਲੋਂ ਕੇ ਕਹੇ ਮੂਜਬ ਰਾਜਾ ਜੈ ਸਿੰਘ ਸਵਾਈ† ਨੇ ਓਹ ਭੂਮਕਾ ਭੇਟ ਕਰੀ ਥੀ ਬਿਰਾਜੇ।

ਟਿਕੇ ਥੇ ੨ ਦੋ ਬਰਖ ੪ ਮਹੀਨੇ ਚਾਰ ਦਿਨ ਅਰ ਸਾਹਿਬ ਸਤਮੀ ਪਾਤਿਸਾਹੀ ਕੇ ਜੋਤੀ ਜੋਤਿ ਸਮਾਣੇ ਤੇ ਦੋ ਬਰਖ ਪੰਜ ਮਹੀਨੇ ਉਨੀ ਦਿਨ ਪਾਛੇ ਦਿਲੀ ਬਿਖੇ ਜੋਤੀ ਜੋਤਿ ਸਮਾਣਾ ਭਯਾ।ਸੰਮਤ੧੭੧੮‡ ਚੇਤ ਸੁਦੀ ੧੪ ਚਉਦਸ ਬੁਧਵਾਰ ਦੋ ਪਹਰ ਦੋ ਘੜੀ ਰਾਤ ਗਈ ਪੂਰਨਮਾਸੀ ਕਉ ਜਮਨਾ ਨਿਕਟ ਤਿਲੋਖਰੀ ਨਾਮ ਅਸਥਾਨ ਬਾਰਾਂ ਪੁਲ ਨਦ ਕੇ ਉਤਰ ਤਟ ਸਹਰ ਤੇ ਚਾਰ ਕੋਸ ਬੰਗਲੇ ਤੇ ਦੋ ਕੋਸ ਸਸਕਾਰ ਹੋਇਆ।

ਸਾਰੀ ਉਮਰ ਦੇਹ ਕੀ ੭ ਸਪਤ੍ਰੈ ਬਰਖ ੮ ਅਸਟ ਮਾਸ ੧੮ ਦਿਨ ਕੀ।

ਪਾਤਿਸਾਹੀ ੮

---

†ਦੇਖੋ ਫੁਟਨੋਟ *ਪੰਨਾ ੪੯

‡ਸੰਮਤ ੧੭੧੮ ਵਿਚ ਤਾਂ ਅੱਠਵੇਂ ਪਾਤਿਸਾਹ ਗੁਰ-ਗਦੀ ਬਿਰਾਜੇ ਸਨ। ਸੰਮਤ ੧੭੨੧ ਚਾਹੀਏ।

੧ ੴ ਸਤਿਗੁਰ ਪ੍ਰਸਾਦਿ ॥

# ਪਾਤਿਸਾਹੀ ੯

ਨੌਮੇ ਪਾਤਿਸਾਹ ਗੁਰੂ ਤੇਗ ਬਹਾਦਰ ਕੁਲ ਸੋਢੀ ਗੁਰੂ ਹਰਿਗੋਵਿੰਦ ਕੇ ਧਾਮ ਮਾਤਾ ਨਾਨਕੀ ਕੇ ਉਦਰ ਤੇ ਰਾਮਦਾਸ ਪੁਰ ਮਧ ਸੰਮਤ ੧੬੭੮ ਮਘਰ ਸੁਦੀ ਦੂਜ ਬ੍ਰਿਸਚਕ ੨੧ ਇਕੀਮਾ ਪ੍ਰਵਿਸਟਾ । ਦੂਈ ਪ੍ਰਨਾਲੀ ਮੈ ੧੯ ਉਨੀਸਵਾਂ ਸੁਕ੍ਰਵਾਰ ਬਿਸਾਖਾ ਨਿਛਤ੍ਰ ਡੂਢ ਪਹਰ ਰਾਤ ਰਹਿਤੀ ਜਨਮ ਭਯਾ ।

ਬਿਵਾਹ ਹੋਆ ਸੁਭਿਖਿਯਾਂ ਖਤ੍ਰੀਆਂ ਕੇ ਘਰ ਕਰਤਾਰਪੁਰ ਤੇ ਜੰਞ ਚੜ੍ਹੀ ਸੰਮਤ ੧੬੮੬ ਅਸੂ ਕੀ ਚਾਂਦਨੀ ਪੰਚਮੀ ਬਿਖੈ ਮਹਲ ਗੁਜਰੀ ਜੀ ਆਈ ।

ਟਿਕੇ ਕੇ ਸਮੇ ਉਮਰ ੪੩ ਬਰਖ ੪ ਮਾਸ ੧੩ ਦਿਨ ਕੀ । ਸਾਹਿਬ ਅਠਮੀ ਪਾਤਿਸਾਹੀ ਨੇ ਆਪਣੇ ਜੋਤੀ ਜੋਤਿ ਸਮਾਣੇ ਕੇ ਸਮੇ ਬਾਬਾ ਬਕਾਲੇ ਬਚਨ ਕਰਕੇ ਗੁਰਿਆਈ ਦਿਤੀ । ਗੁਰਾਸਨ ਪਰ ਬਿਰਾਜਤੇ ਹੀ ਧੀਰਮਲ ਕੇ ਵਿਰੋਧ ਤੇ ਤੀਰਥਾ ਕਉ ਗਮਨ ਕੀਆ ਮਹਿਲਾਂ ਸਮੇਤ । ਸੰਮਤ ੧੭੨੨ ਸਤਾਰਾਂ ਸੌ ਬਾਈ ਮੈ ।

ਪੁਤ੍ਰ ਏਕ ਸਾਹਿਬ ਗੋਬਿੰਦ ਸਿੰਘ । ਇਨ ਕੇ ਜਨਮ ਕਾ ਸੰਮਤ ਆਦਿਕ ਪਾਤਿਸਾਹੀ ਕੀ ਠੌਰ ਲਿਖਾਂਗੇ ।

੧੦ ਬਰਖ ੭ ਸਪਤ ਮਾਸ ੨੧ ਇਕੀਸ ਦਿਨ ਗੁਰਯਾਈ ਕੇ ਸਿੰਘਾਸਨ ਪਰ ਬਿਰਾਜੇ । ਸਾਰੀ ਉਮਰ ਸਰੀਰ ਕੀ ੫੪ ਚੌਰੰਜਾ ਬਰਸ ੪ ਚਾਰ ਦਿਨ । ਦਿੱਲੀ ਬਿਖੇ ਆਠ ਦਿਨ ਕੋਤਵਾਲੀ ਚਬੂਤਰੇ ਕੇ ਅੰਦਰ ਕੋਠੜੀ ਮੈ ਦਿਲੀ ਵਾਲੇ ਤੁਰਕ ਕੇ ਬੈਠਾਏ ਹੋਏ ਬੈਰਾਜੇ ਰਹੇ ਪਸਚਾਤ ਸੰਮਤ ੧੭੩੨ ਸਤਾਰਾ ਸਉ ਬਤੀਸਾ ਮੰਘਰ ਸੁਦੀ ੫ ਬ੍ਰਿਸਪਤਵਾਰ ਦੋ ਪਹਰ ਦੋ ਘੜੀ ਦਿਨ ਚੜ੍ਹੇ ਏਕ ਘੜੀ ਬਜ ਲਈ ਥੀ ਦੂਸਰੀ ਕੇ ਅਮਲ ਮੈ ਬਾਹਰ ਕੂਪ ਪਰ ਇਸਨਾਨ ਕਰਕੈ ਜੋਤੀ ਜੋਤਿ ਸਮਾਏ ।

ਉਸ ਅਸਥਾਨ ਅਬ ਬਰਤਮਾਨ ਮੈ ਗੁਰਅਸਥਾਨ ਹੈ; ਸੀਸਗੰਜ ਕਰਕੇ ਪ੍ਰਸਿਧ । ਸੀਸਗੰਜ ਸੰਗਯਾ ਕਾਹੇ ਤੇ । ਜੋ ਜਾਰਾਂ ਕਾ ਸੀਸ ਉਸ

ਉਸ ਠੌਰ ਲਗਿਆ। ਇਸ ਕਰਕੇ ਨਹੀਂ ਜੋ ਸੀਸ ਊਹਾਂ ਰਹਾ। ਕਿੰਤੂ ਸੀਸ ਸ੍ਰੀ ਅਨੰਦਪੁਰ ਦਸਮੀ ਪਾਤਿਸਾਹੀ ਕੇ ਪਾਸ ਆਇਆ। ਸੋ ਉਨ੍ਹਾਂ ਨੇ ਸਸਕਾਰ ਕਰਕੇ ਗੁਰ-ਅਸਥਾਨ ਬਣਾਇਆ। ਅਰ ਸਰੀਰ ਦਿਲੀ ਵਾਲਿਆਂ ਸਿਖਾਂ ਅਰ ਨਿਗਾਹੀ ਲਬਾਣੇ ਗੁਰੂ ਕੇ ਸਿਖ ਨੇ ਸਹਰ ਤੇ ਡੇਢ ਕੋਸ ਦਖਣ ਓਰ ਰਕਾਬਗੰਜ ਅਸਥਾਨ ਮੈ ਸਸਕਾਰ ਕੀਆ ਜੋ ਅਬ ਗੁਰ-ਅਸਥਾਨ ਰਕਾਬਗੰਜ ਕਰਕੈ ਹੀ ਪ੍ਰਸਿੱਧ ਹੈ।

ਅਰ ਗੁਰਾਂ ਨੇ ਜਬ ਭਾਣਾ ਵਰਤਾਯਾ। ਤਬ ਗੁਰਦਿਤੇ ਰਮਦਾਸ* ਨੈ ਜੋ ਬਾਬੇ ਬੁਢੇ ਰਾਮਦਾਸ ਕਾ ਪੜੋਤਾ ਸੀ ਹੀਰੇ ਕੀ ਕਣੀ ਚਾਟ ਕਰ ਦੇਹ ਕਾ ਤਿਆਗ ਕੀਯਾ।ਇਹ ਗੁਰ-ਸਬਦ ਪੜ੍ਹ ਕਰ -

ਜਿਸ ਪਿਆਰੇ ਸਿਉ ਨੇਹੁ ਤਿਸ ਆਗੈ ਮਰ ਚਲੀਐ ॥
ਧ੍ਰਿਗ ਜੀਵਣ ਸੰਸਾਰ ਤਾਕੈ ਪਾਛੈ ਜੀਵਣਾ ॥
ਪਾਤਿਸਾਹੀ ੯

—o—

*'ਰਮਦਾਸ' ਯਾਨੀ ਰਾਮ-ਦਾਸ, ਨਿਰੰਕਾਰ' ਦਾ ਸੇਵਕ। ਇਹ ਖਿਤਾਬ ਉਸ ਵੇਲੇ ਗੁਰੂ ਜੀ ਦੇ ਥਾਪੇ ਗੁਰਮਤਿ ਪ੍ਰਚਾਰਕਾਂ (ਮਸੰਦਾਂ) ਦਾ ਹੁੰਦਾ ਸੀ। ਪਰ ਮੁਗ਼ਲ ਬਾਦਸ਼ਾਹ ਸਤਿਗੁਰਾਂ ਨੂੰ ਭੀ ਇਸੇ ਖਿਤਾਬ ਨਾਲ ਯਾਦ ਕਰਦੇ ਸਨ।(ਮਾਖ਼ਜ਼ਿ ਤ੍ਵਾਰੀਖ਼ਿ ਸਿੱਖਾਂ-ਫਾਰਸੀ-ਪੰਨਾ ੩੪ ਤੇ ੪੬)

੧ ਓ ਸਤਿਗੁਰ ਪ੍ਰਸਾਦਿ ॥

# ਪਾਤਿਸਾਹੀ ੧੦

ਸਾਹਿਬ ਗੁਰੂ ਗੋਬਿੰਦ ਸਿੰਘ। ਸੋਢੀ ਕੁਲ ਗੁਰੂ ਤੇਗ ਬਹਾਦਰ ਕੇ ਧਾਮ। ਮਾਤਾ ਗੁਜਰੀ ਕੇ ਉਦਰ ਤੇ ਪਟਣੇ ਸਹਰ ਬਿਖੇ ਸੰਮਤ ੧੭੨੨ ਸਤਾਰਾਂ ਸਉ ਬਾਈਆ ਪੋਹ ਸੁਦੀ ੭ ਸਪਤਮੀ ਧਨ ਕਾ ੧੯ ਉਨੀਸਵਾਂ ਪ੍ਰਵਿਸਟਾ ਰਵਿਵਾਰ ਧਨਿਸਟਾ ਨਿਛੱਤ੍ਰ ਕੇ ਤੀਸਰੇ ਚਰਨ ਮੈ ਸਵਾ ਪਹਰ ਰਾਤ ਰਹਤੀ ਜਨਮ ਭਯਾ। ਅਰ ਕਹੀਂ ਸੰਮਤ੧੭੧੮ ਸਤਾਰਾ ਸਉ ਅਠਾਰੂਮਾ। ਅਰੁ ਕਹੀ ਛਬੀਸਵਾਂ* ਅਰੁ ਪ੍ਰਵਿਸਟਾ ਤੇਰਵਾਂ ਆਦਿਕ ਜੋ ਲਿਖਿਆ ਹੈ ਸੁ ਜਥਾਰਥ ਨਹੀ। ਇਸ ਜੁਗਤਿ ਤੇ ਜੋ ਸਾਹਿਬ ਤੀਰਥਾਂ ਕਉ ਸਾਹਿਬ ਅਠਮੀ ਪਾਤਿਸਾਹੀ ਕੇ ਜੋਤੀ ਜੋਤਿ ਸਮਾਣ ਅਰੁ ਗੁਰਿਆਈ ਪਦਵੀ ਪਾਵਣ ਪੀਛੇ ਗਏ ਹੈਂ। ਸੋ ਸਾਹਿਬ ਅਠਮੀ ਪਾਤਿਸਾਹੀ ਕਾ ਜੋਤੀ ਜੋਤਿ ਸਮਾਣ ਸਤਾਰਾ ਸਉ ਇਕੀਹਵੇ ਮੈ ਨਿਸਚਿਤ ਭਇਆ ਹੈ। ਅਰ ਸਾਹਿਬ ਕਾ ਜਨਮ ਭੀ ਤੀਰਥ ਜਾਤ੍ਰਾ ਬਿਖੈ ਹੀ ਪਟਣੇ ਮੈ ਨਿਸਚਿਤ ਹੀ ਹੈ। ਅਰ ਸਤਾਰਾ ਸਉ ਛਬੀਹਾ ਭੀ ਨਹੀਂ ਬਣਤਾ ਕਿਉਂ ਐਸੇ ਹੋਵੈ ਤਉ ਸਾਹਿਬ ਨੌਮੀ ਪਾਤਿਸਾਹੀ ਕੇ ਜੋਤੀ ਜੋਤਿ ਸਮਾਣੇ ਕੇ ਸਮੇਂ ਉਮਰ ਖਟ ਬਰਖ ਕੀ ਹੋਤੀ ਹੈ। ਅਰ ਸਾਹਿਬ ਨੌਮੀ ਪਾਤਿਸਾਹੀ ਆਪ ਬੰਗਾਲੇ ਤੇ ਊਪਰ ਊਪਰ ਆਨੰਦਪੁਰੇ ਆਇ ਬਿਰਾਜੇ ਹੈਂ। ਅਰ ਮਹਲ ਅਰ ਸਾਹਿਬ ਦਸਮੀ ਪਾਤਿਸਾਹੀ ਪਟਣੇ ਬਿਖੈ ਰਹੇ ਹੈਂ। ਜਬ ਸਾਹਿਬ ਨੌਮੀ ਪਾਤਿਸਾਹੀ ਨੇ ਪਟਣੇ ਤੇ ਅਨੰਦਪੁਰ ਬੁਲਾਏ ਹੈਂ ਤਬ ਕਾਂਸੀ ਅਰ ਨਾਨਕ ਮਤੇ ਹਰਿਦੁਆਰ ਕੋ ਕਪਾਲ ਮੋਚਨ ਕੇ ਰਾਹ ਲਖਨੌਰ ਜੋ ਅੰਬਾਲੇ ਤੇ ਤੀਨ ਕੋਸ ਹੈ ਊਹਾ ਭੀ ਬਹੁਤ ਸਮਾ ਬਿਰਾਜ ਕਰ ਅਨੰਦਪੁਰ ਸਾਹਿਬ ਨੌਮੀ ਪਾਤਿਸਾਹੀ ਕੇ ਪਾਸ ਆਏ ਹੈਂ ਉਸ ਸਮੇਂ ਤੀਰ ਆਦਿਕ ਬਿਦਿਆ ਮੈ ਨਿਪੁਨ ਥੇ। ਅਰ ਸਾਹਿ ੲ

---

*ਜਨਮ ਸੰਮਤ ੧੭੨੩ ਵਰਤਮਾਨ ਤੇ ੧੭੨੫ ਗਤਿ ਹੀ ਠੀਕ ਹੈ। ਵੇਰਵੇ ਲਈ ਦੇਖੋ ਇਸੇ ਪੁਸਤਕ ਦਾ ਪੰਨਾ ੫੨ ਤੇ ੫੪ ਦੇ ਫੁੱਟ-ਨੋਟ।

ਨੌਮੀ ਪਾਤਿਸਾਹੀ ਕੇ ਜੋਤੀ ਜੋਤਿ ਸਮਾਵਣੇ ਕੇ ਸਮੇ ਅਨੰਦਪੁਰ ਦਿਵਾਨ ਲਗਾਇ ਕਰ ਸਾਹਿਬ ਕੇ ਸੀਸ ਕੇ ਲਿਆਵਣੇ ਕੀ ਆਗਿਆ ਜੋ ਸਿਖਾਂ ਕਉ ਕਰੀ ਅਰ ਸੀਸ ਮੰਗਵਾਇ ਕਰ ਯਥਾ ਜੋਗ ਸਸਕਾਰ ਕੀਆ। ਉਸ ਸਮੇ ਉਮਰ ਦਸ ਬਰਸ ਤੇ ਕਮਤੀ ਨਹੀ ਥੀ। ਯਾ ਤੇ ਨਿਸਚਿਤ ਹੈ ਜੋ ਜਨਮ ਕਾ ਸੰਮਤ ੧੭੨੨ ਸਤਾਰਾ ਸਉ ਬਾਈਸਾ ਹੀ ਹੈ। ਟਿਕੇ ਸਮੇ ਜੋ ਉਮਰ ਸਾਹਿਬ ਨੌਮੀ ਪਾਤਿਸਾਹੀ ਨੇ ਦਿਲੀ ਜਾਵਣੇ ਕੇ ਸਮੇ ਭਾਵਨਾ ਕਰਕੇ ਅਰ ਪਾਛੈ ਉਹਾਂ ਤੇ ਭੀ ਜੋ ਆਪਣੇ ਜੋਤੀ ਜੋਤਿ ਸਮਾਣੇ ਕੇ ਸਮੇ ਕੀਆ। ੯ ਨਉ ਬਰਖ ੧੧ ਗਿਆਰਾ ਮਹੀਨੇ ੨੮ ਅਠਾਈ ਦਿਨ ਕੀ ਥੀ।

ਪਹਿਲਾ ਬਿਵਾਹ ਸੰਮਤ ੧੭੩੦ ਜੇਠ ਕੀ ਪੰਧਰਵੀ ਸਾਹਿਬ ਨੌਮੀ ਪਾਤਿਸਾਹੀ ਕੇ ਹੋਤੇ ਜੀਤੋ ਜੀ ਆਈ। ਸੁਭਿਖਿਆ ਖਤ੍ਰੀਆਂ ਕੇ ਘਰ ਲਹੌਰ ਕੀ ਵਾਸੀ। ਅਨੰਦਪੁਰ ਕੇ ਪਾਸ ਲਹੌਰ ਕਲਪ ਕਰ ਫੇਰੇ ਭਏ। ਕਿਉਕਿ ਜੀਤੋ ਜੀ ਕਾ ਪਿਤਾ ਕਹਿਤਾ ਥਾ ਮੈ ਲਹੌਰ ਫੇਰੇ ਦੇਣੇ ਹੈਂ। ਯਾ ਤੇ ਲਹੌਰ ਨਾ ਗਏ। ਇਹ ਉਪਾਇ ਕੀਆ। ਅਰੁ ਅੰਮ੍ਰਿਤਸਰੀ ਪ੍ਰਣਾਲੀ ਬਿਖੈ ਪਹਿਲਾ ਬਿਵਾਹ ਸੁੰਦਰ ਸਰੂਪ ਕਾ ਲਿਖਿਆ ਹੈ। ਅਰ ਦੂਸਰਾ ਬਿਵਾਹ ਜੀਤੋ ਜੀ ਕਾ ਲਿਖਿਆ ਹੈ। ਪਰੰਤੁ ਸੰਮਤ ਆਦਿਕ ਕਛੁ ਨਹੀ ਲਿਖਿਆ। ਅਰੁ ਦੂਸਰੀ ਬਿਖੈ ਸੰਮਤ ੧੭੪੩ ਮਘ੍ਰ ਕੀ ੩੦ ਵੀ ਲਿਖੀ ਹੈ। ਜੀਤੋ ਜੀ ਕੇ ਬਿਵਾਹ ਕਾ ਦਿਨ। ਪਰ ਸਹੀ ਇਹ ਹੈ ਜੋ ਪਹਿਲਾ ਬਿਵਾਹ ਜੀਤੋ ਜੀ ਕਾ। ਦੂਸਰਾ ਬਿਵਾਹ ਡੋਲਾ ਦਿਤਾ ਕੁਮਰਾਵਾਂ ਸਿਖਾਂ ਨੇ ਸੁੰਦਰ ਸਰੂਪ ਜੀ ਆਈ। ਸੰਮਤ ੧੭੪੩ ਬਿਖੈ। ਫੇਰੇ ਅਨੰਦਪੁਰ* ਲੀਏ।

ਤੀਸਰਾ ਬਿਵਾਹ ਸੰਮਤ ੧੭੫੭ ਰਵਤਾਸ ਕੀ ਵਾਸੀ ਰਿਖਰਾਵ ਜਾਤਿ ਖਤ੍ਰੀਆਂ ਨੇ ਡੋਲਾ ਦਿਤਾ। ਮਾਤਾ ਸਾਹਿਬ ਦੇਵੀ ਜੀ ਆਈ। ਅਰ ਇਕ ਜਾਗਾ ਸੰਮਤ ੧੭੫੮ ਦੇਖਿਆ ਹੈ। ਅਰ ਦੂਸਰੀ ਬਿਖੈ ਸੰਮਤ ੧੭੪੪ ਅਸੂ ਕੀ ਦਸਮੀ। ਇਹ ਤੀਨ ਮਹਲ।

---

*ਇਸ ਵਰ੍ਹੇ ਤਾਂ ਸਤਿਗੁਰੂ ਜੀ ਪਾਂਵਟੇ ਸ਼ਹਰ ਵਿਰਾਜ ਰਹੇ ਸਨ। ਅਨੰਦਪੁਰ' ਓਥੋਂ ਮੁੜ ਕੇ ਸੰਮਤ ੧੭੪੬ ਵਿਚ ਬੱਧਾ ਸੀ। (ਵਿਚਿੱਤ੍ਰ ਨਾਟਕ–'ਅਪਨੀ ਕਥਾ', ਅਧਿਆ ੮–ਛੰਦ ੩੬)।

੧੧੪.

ਪੁਤ੍ਰ ਚਾਰ। ਪਾਂਚਵਾਂ ਪੁਤ੍ਰ ਚੜ੍ਹਾਇਆ ਹੋਇਆ ਸੋ ਪਹਲਾ ਸਾਹਿਬਜਾਦਾ ਮਾਤਾ ਜੀਤੋ ਜੀ ਤੇ ਸੰਮਤ ੧੭੪੩ * ਮਾਘ ਕੀ ਤੀਸਵੀ ਸੁਕ੍ਰਵਾਰ ਮਾਘ ਕੀ ਸੁਦੀ ੪ ਅਜੀਤ ਸਿੰਘ ਜੀ ਜਨਮੇ ਅਨੰਦਪੁਰ ਮੈ। ਅੰਮ੍ਰਿਤਸਰੀ ਪ੍ਰਣਾਲੀ ਬਿਖੈ ਮਾਤਾ ਸੁੰਦਰੀ ਜੀ ਤੇ ਲਿਖਾ ਹੈ। ਅਰ ਤੀਨੋ ਸਾਹਿਬਜਾਦੇ ਮਾਤਾ ਜੀਤੋ ਜੀ ਤੇ ਲਿਖੇ ਹੈਂ। ਪਰੰਤੁ ਹੈਂ ਚਾਰੋਂ ਸਾਹਿਬਜਾਦੇ ਮਾਤਾ ਜੀਤੋ ਜੀ ਤੇ ਹੀ। ਅਰ ਪੰਚਮਾ ਸਾਹਿਬਜਾਦਾ ਲਬਾਣੇ ਸਿਖ ਨੈ ਚੜ੍ਹਾਯਾ ਮਾਤਾ ਸੁੰਦਰੀ ਜੀ ਕੇ ਹਜੂਰ। ਸੋ ਇਸ ਕੀ ਸਾਖੀ ਪਿਛੇ ਲਿਖਾਂਗੇ।

ਅਰ ਦੂਸਰਾ ਸਾਹਿਬਜਾਦਾ ਸੰਮਤ ੧੭੪੭ ਚੇਤ ਕੀ ਇਕੀਸਵੀਂ ਮੰਗਲਵਾਰ ਤਿਥ ਸਪਤਮੀਂ ਸੁਦੀ ਵਦੀ ਅਨਿਸਚਿਤ। ਮਾਤਾ ਜੀਤੋ ਜੀ ਤੇ †ਜੁਝਾਰ ਸਿੰਘ ਜਨਮਿਆ ਅਨੰਦਪੁਰ।

ਪੁਨਾ ਸੰਮਤ ੧੭੫੩ ਮੰਘਰ ਕੀ ਛਠਵੀ ਰਵਿਵਾਰ ਦੋ ਘੜੀ ਰਾਤ ਗਈ ਮੰਘਰ ਸੁਦੀ ਏਕਮ ਮਾਤਾ ਜੀਤੋ ਜੀ ਤੇ ਜੋਰਾਵਰ ਸਿੰਘ ਜਨਮ ਲੀਆ ਆਨੰਦਪੁਰ ਬਿਖੈ।

ਉਪਰੰਤ ਸੰਮਤ ੧੭੫੫ ਫਗਣ ਦੀ ਦੂਸਰੀ ਬੁਧਵਾਰ ਫਗਣ ਵਦੀ ੧੧ ਅਨੁਰਾਧਾ ਨਿਛੱਤ੍ਰ ਬਿਖੈ ਫਤੇ ਸਿੰਘ ਜੀ ਜਨਮੇ।

ਅਰ ਸੰਮਤ ੧੭੫੬ ਵਿਸਾਖ ਕੀ ਪਹਿਲੀ ਖਾਲਸਾ ਉਪਜਿਆ ਕੇਸ ਗੜ੍ਹ।

ਪਸਚਾਤ ਸੰਮਤ ੧੭੫੭ ਪੋਹ ਕੀ ਸਾਤਵੀਂ ਸੋਮਵਾਰ ਡੇਢ ਪਹਰ ਦਿਨ ਚੜ੍ਹੇ ਮਾਤਾ ਜੀਤੋ ਜੀ ਸਮਾਈ ਅਨੰਦਪੁਰ। ਜਹਾਂ ਦੇਹ ਕਾ ਸਸਕਾਰ ਕੀਆ ਸੋ ਅਸਥਾਨ ਅਬ ਅਗਮਪੁਰਾ ਕਰਕੈ ਪ੍ਰਸਿਧ ਹੈ।

ਪੁਨਹ ਸੰਮਤ ੧੭੬੨ ਮੰਘਰ ਕੀ ਸਤਾਰੁਵੀਂ ਵੀਰਵਾਰ ਦੁਇ ਘੜੀਆਂ ਦਿਨ ਰਹੇ ਤੇ ਚਮਕੌਰ ਜੁਧ ਬਿਖੈ ਅਜੀਤ ਸਿੰਘ ਉਨੀਸ‡ ਬਰਖ ਡੇਢ ਮਹੀਨੇ ਘਟ ਕੀ ਉਮਰ ਅਰ ਜੁਝਾਰ ਸਿੰਘ ਪੰਦਰਾ ਬਰਖ ਸਤ ਮਹੀਨੇ ਛਬੀਸ ਦਿਨ ਕੀ ਉਮਰ ਮੈ। ਦੋਵੇਂ ਸਾਹਿਬਜਾਦੇ ਸ਼ਹੀਦ ਹੂਏ।

---

*ਦੇਖੋ ਫੁੱਟ ਨੋਟ ਪੰਨਾ ੫੬।

†ਦੇਖੋ ਫੁੱਟ ਨੋਟ ਪੰਨਾ ੫੭।

‡ਸੰਮਤ ੧੭੪੬ ਦਾ ਜਨਮ ਮੰਨਕੇ ਸੋਲਾਂ ਕੁ ਵਰ੍ਹੇ।

ਅਰੁ ਦੋ ਸੈ ਬਾਈਸ ਸਿੰਘ ਸਾਥ ਚੜ੍ਹੇ ।

ਅਰ ਸਾਹਿਬਜ਼ਾਦੇ ਅਜੀਤ ਸਿੰਘ ਕੀ ਬਾਰਤਾ ਜੋ ਲਬਾਣੇ ਸਿਖ ਨੈ ਮਾਤਾ ਸੁੰਦਰੀ ਸਾਹਿਬ ਕਉ ਦਿੱਲੀ ਮੈ ਚੜ੍ਹਾਯਾ ਸੋ ਇਸ ਪ੍ਰਕਾਰ ਹੈ– ਕਿ ਜਬ ਸੁੰਦਰ ਸਰੂਪ ਅਰ ਸਾਹਿਬ ਦੇਵੀ§ ਕਉ ਦਿਲੀ ਮੈ ਛੋਡ ਕਰ ਸਾਹਿਬ ਦਖਣ ਕਉ ਤਯਾਰ ਭਏ ਤਬ ਦੋਨੋ ਮਹਲਾਂ ਨੇ ਸੰਤਾਨ ਮਾਂਗੀ। ਬਚਨ ਹੋਇਆ ਇਹ ਸਿਖ ਸੰਗਤਿ ਸੰਤਾਨ ਹੀ ਹੈ ! ਮਹਲਾਂ ਨੇ ਫਿਰ ਬੇਨਤੀ ਕਰੀ। ਫਰਮਾਯਾ ਮਾਨਤੇ ਨਹੀ ! ਸਾਹਿਬ ਦੇਵੀ ਕਉ ਬਚਨ ਹੂਆ ਖਾਲਸਾ ਤੇਰੀ ਗੋਦੀ ਪਾਇਆ ! ਇਹ ਤੋ ਪ੍ਰਸੰਨ ਭਈ ਮਥਾ ਟੇਕਿਆ। ਸੁੰਦਰ ਸਰੂਪ ਕੇ ਹਠ ਕਰਕੇ ਬਚਨ ਕੀਆ ਆਵੇਗਾ ! ਪਰੰਤੁ ਦੁਖ ਦੇਵੇਗਾ ! ਸੋ ਇਕ ਲੁਬਾਣੇ ਨੇ ਬਾਲਕਾ ਭੇਟ ਕੀਆ । ਜੋ ਨਖਸਿਖ ਸਾਹਿਬਜ਼ਾਦੇ ਅਜੀਤ ਸਿੰਘ ਵਤ ਮਾਨੋ ਵਹੀ ਹੈ । ਮਾਤਾ ਸੁੰਦਰੀ ਜੀ ਨੈ ਅਜੀਤ ਸਿੰਘ ਨਾਮ ਰੱਖਿਆ। ਅਰੁ ਸਾਹਿਬਜ਼ਾਦੇ ਵਤ ਅਧਿਕਾਰ ਦੀਆ ਪਰ ਬਚਨ ਸਾਰ ਮਾਤਾ ਕੀ ਅਵਗਿਆ ਕਰੈ। ਸਾਹਿਬ ਖਾਸ ਕਮਰ ਕੇ ਸਸਤ੍ਰ ਮਾਤਾ ਜੀ ਕਉ ਬਖਸ ਗਏ ਥੇ ਦੋ ਕਟਾਰ ੨ ਸ੍ਰੀ ਸਾਹਿਬ ਏਕ ੧ ਏਕ ਖੰਜਰ ੧ ਏਕ ਪੇਸ ਕਬਜ ੧ ਸੀਰਮਾਹੀ ਕੇ ਦਸਤੇ ਅਰ ਮਿਜਾਨ ਕੀ । ਸੋ ਮਾਤਾ ਜੀ ਸੇ ਆਪ ਸਜਾਵਣੇ ਵਾਸਤੇ ਮਾਂਗੇ। ਮਾਤਾ ਜੀ ਨੇ ਨਾ ਦੀਏ । ਕਹਿਆ ਇਨ ਕਉ ਮਥਾ ਟੇਕਣਾ ਜੋਗ ਹੈ ! ਬੇਅਦਬੀ ਕਰਣੀ ਜੋਗ ਨਹੀਂ ! ਓੜਕ ਹੋਤੇ ਹੋਤੇ ਇਹਾਂ ਤਾਈ ਮਾਤਾ ਜੀ ਅਰ ਅਜੀਤ ਸਿੰਘ ਬਿਖੈ ਬਿਰੋਧ ਭਇਆ। ਜੋ ਮਾਤਾ ਜੀ ਬਿਦਾਵੇ ਕੀ ਲਿਖਤ ਲਿਖਵਾ ਲੀਆ। ਅਰ ਬਚਨ ਕੀਆ ਜੋ ਸਿਖ ਸੰਗਤ ਕੋਈ ਇਸ ਤੇ ਕੰਮ ਨਾ ਰਾਖੈ । ਪਰੰਤੁ ਜੋ ਸੰਗਤ ਉਸਕੇ ਸਾਥ ਸੀ ਸੋ ਉਧਰ ਭਈ । ਅਰ ਅਜੀਤੀਏ ਕਰ ਪ੍ਰਸਿਧ ਭਈ। ਪਹਿਲਾਂ ਤਉ ਦਿੱਲੀ ਮੈ ਬਹੁਤ ਥੀ ਅਬ ਭੀ ਕਛੁ ਹੈ। ਅਜੀਤ ਸਿੰਘ ਸਿਕਾਰ ਚੜ੍ਹਾ ਕਰੈ। ਬੰਗਲੇ ਜੀ ਪਾਸ ਏਕ ਬੇਨਵਾ ਫਕੀਰ ਮਲੇਛ ਅਮਲੀ ਰਹਿਤਾ ਥਾ । ਉਸ ਕਉ ਚਾਰ ਪਾਂਚ ਵਾਰ ਰੁਪਯਾ ਰੁਪਯਾ

---

§ਮਾਤਾ ਸਾਹਿਬ ਦੇਵੀ ਜੀ ਸਾਬੋ ਕੀ ਤਲਵੰਡੀ ਤੋਂ ਨਾਂਦੇੜ ਤਕ ਸਤਿਗੁਰਾਂ ਦੇ ਨਾਲ ਹੀ ਰਹੇ ਹਨ। ਜੋਤੀ ਜੋਤਿ ਸਮਾਵਣ ਤੋਂ ਕੁਝ ਦਿਨ ਪਹਿਲੋਂ ਦਿਲੀ ਟੋਰੇ ਗਏ ਸਨ।

ਦੀਆ । ਏਕ ਵਾਰ ਜੋ ਨਾ ਦੀਆ ਉਸ ਨੇ ਦੁਰਬਚਨ ਬੋਲਿਆ। ਸਾਥ ਕੇ ਲੋਕਾਂ ਨੈ ਉਸ (ਕਉ) ਧੌਲ ਧਫਾ ਕਰਿਆ । ਉਹ ਨਿਰਬਲ ਬਹੁਤ ਹੀ ਥਾ । ਉਸ ਕੇ ਪ੍ਰਾਣ ਨਿਕਲ ਗਏ । ਤੁਰਕ ਇਕੱਠੇ ਹੋਏ *ਫਰਕਸਿਅਰ ਚੌਗਤੇ ਬੀਚ ਤੇ ਗਦੀ ਪਰ ਥਾ। ਉਸ ਨੇ ਮਾਤਾ ਸਾਹਿਬ ਸੇ ਸਾਹਿਬਜ਼ਾਦਾ ਮਾਂਗਿਆ । ਅਰ ਖ਼ੂਨ ਕਾ ਦਾਵਾ ਕਰਿਆ। ਮਾਤਾ ਜੀ ਨੇ ਲਿਖਤ ਦਿਖਾ ਦੀਆ । ਤਿਸ ਊਪਰ ਭੀ ਘਰ ਲੁਟਾ । ਫਰਕਸਿਅਰ ਨੇ ਇਹ ਭੀ ਕਹਿਆ ਥਾ। ਕਿ ਜੋ ਨੌਮੀ ਪਾਤਿਸਾਹੀ ਕੇ ਖ਼ੂਨ ਕੀ ਫਾਰਖਤੀ ਦੇਵਹੁ! ਤਉ ਹਮ ਅਜੀਤ ਸਿੰਘ ਕਉ ਕੁਛ ਨਹੀ ਕਹਤੇ! ਮਾਤਾ ਜੀ ਨੈ ਇਹ ਬਾਤ ਨਾ ਮਾਨੀ। ਤੁਰਕਾਂ ਕੀ ਫੌਜ ਚੜ੍ਹੀ। ਅਜੀਤ ਸਿੰਘ ਸਾਥ ਪਾਂਚ ਸਉਕ ਸਿੰਘ ਥੇ। ਪਾਂਚ ਛਹ ਘੜੀ ਲੜੇ। ਫਿਰ ਅਜੀਤ ਸਿੰਘ ਭਾਗ ਕੇ ਜੈ ਸਿੰਘ ਪੁਰੇ ਮੈ ਏਕ ਬ੍ਰਾਹਮਣ ਕੇ ਘਰ ਜਾ ਪਯਾ। ਉਸ ਨੇ ਫੜਾ ਦੀਆ। ਤੁਰਕਾਂ ਨੇ ਹਾਥੀ ਕੇ ਪੈਰਾਂ ਤੇ ਮਸਲਵਾ ਕਰ ਸਹੀਦ ਕਰ ਦੀਆ । ਸੰਮਤ ੧੭੭੫ ਸਤਾਰਾਂ ਸਉ ਪਛਤ੍ਰਾ ਫਗਣ ਦੀ ਬਾਈਸਵੀਂ ਰਵਿਵਾਰ† ਸਹਰ ਤੇ ਦੋ ਕੋਸ ਉਤ੍ਰ ਤਰਫ ਸਬਜੀ ਮੰਡੀ ਕੇ ਪਾਸ ਅਜੀਤ ਸਿੰਘ ਕਾ ਡੇਹਰਾ ਹੈ। ਅਜੀਤੀ ਸੰਗਤਿ ਐਤਵਾਰ ਕਉ ਤਹਾਂ ਜਾਤੀ ਹੈ। ਸਾਹਿਬ ਦਸਮੀ ਪਾਤਿਸਾਹੀ ਕੇ ਜੋਤੀ ਜੋਤਿ ਸਮਾਵਣੇ ਪੀਛੇ ਦਸ ਬਰਖ ੪ ਮਹੀਨੇ ਅਜੀਤ ਸਿੰਘ ਕਾ ਸਰੀਰ ਰਹਿਆ। ਪਰੰਤੂ ਚਾਰ ਬਰਖ ਪਾਂਚ ਦਿਨ ਗਾਦੀ ਪਰ ਰਹਿਆ।

ਅਰ ਹਠੀ ਸਿੰਘ ਸਾਹਿਬਜਾਦਾ ਅਜੀਤ ਸਿੰਘ ਕਾ ਹੈ। ਉਸਕੀ ਸੰਗਤਿ ਭੀ ਦਿੱਲੀ ਬਿਖੈ ਜੁਦੀ ਹੈ। ਹਠੀ ਸਿੰਘ ਕੀ ਧਰਮਸਾਲਾ ਭੀ ਸਹਰ ਮੈ ਹੈ ਏਕ ਅਸਥਾਨ ਹਠੀ ਸਿੰਘ ਕਾ ਮਥਰਾ ਬਿਖੈ ਹੈ। ਏਕ

---

*ਫ਼ਰੁਖਸੀਅਰ ਬਾਦਸ਼ਾਹ ੧੯ ਮਾਘ ੧੭੬੯ ਬਿ: ਨੂੰ ਤਖਤ ਤੇ ਬੈਠਾ ਤੇ ੨੦ ਫਗਣ ੧੭੭੫ ਬਿ: ਨੂੰ ਕੈਦ ਤੇ ਅੰਨ੍ਹਾਂ ਕੀਤਾ ਗਿਆ।

†ਸੰਮਤ ੧੭੭੫ ਨੂੰ ਜੇ 'ਗਤਿ' ਮੰਨੀਏ, ਤਾਂ ੨੨ ਫੱਗੁਣ ਵੀਰਵਾਰੇ ਸੀ; ਜੇ ਵਰਤਮਾਨ ਸਮਝੀਏ ਤਾਂ ਮੰਗਲਵਾਰਾ । ਐਤਵਾਰ ਦੋਹਾਂ ਸਾਲਾਂ ਵਿਚ ੨੨ ਫੱਗੁਣ ਨੂੰ ਨਹੀਂ ਔਂਦਾ! ਨਾਲੇ ੨੨ ਫੱਗੁਣ ੧੭੭੫ (ਗਤਿ) ਨੂੰ ਫੱਰੁਖਸੀਅਰ ਕੈਦ ਵਿੱਚ ਸੀ, ਤਖਤ-ਸ਼ਾਹੀ ਪਰ ਨਹੀਂ। ਇਸ ਲਈ ਇਹ ਤਿਥਿ-ਸੰਮਤ ਗਲਤ ਜਾਪਦੇ ਹਨ।

ਸਥਾਨ ਬੁਰ੍ਹਾਨਪੁਰ ਹੈ ਭਾਰਾ । ਇਹ ਸਾਹਿਬਜ਼ਾਦਾ ਅਜੀਤ ਸਿੰਘ ਚਾਰੋ ਸਾਹਿਬਜ਼ਾਦਿਆਂ ਤੇ ਜੁਦਾ ਹੈ।

ਅਜੀਤ ਸਿੰਘ ਕੇ ਸਹੀਦ ਹੋਣੇ ਪੀਛੇ ਦਿੱਲੀ ਦੀ ਸੰਗਤਿ ਬੰਗਲੇ ਤੇ ਮਾਤਾ ਸੁੰਦਰੀ ਅਰ ਮਾਤਾ ਸਾਹਿਬ ਦੇਵੀ ਕਉ ਚੋ ਰਾਮ ਵਕੀਲਪੁਰੇ ਕਰਕੇ ਜੋ ਨਵੇ ਸਹਰ ਕੀ ਕੰਧੋਂ ਹੇਠ ਹੈ ਅਗਨੇਯ ਕੂਟ ਮੈ। ਅਰ ਜਬ ਬਹੁਤ ਬਸਤਾ ਥਾ । ਤਹਾਂ ਲੇ ਆਏ। ਏਕ ਹਵੇਲੀ ਸੰਗ ਸੁਰਖ ਕੀ ਇਮਾਰਤ ਕੀ ਉਮਦੀ ਬਣਾਇ ਕਰ ਦੋਵੇਂ ਮਾਤਾ ਕਉ ਬਿਰਾਜਮਾਨ ਕੀਆ। ਅਬ ਓਹ ਅਸਥਾਨ ਮਾਤਾ ਜੀ ਕੀ ਹਵੇਲੀ ਕਰਕੇ ਗੁਰਦੁਆਰਾ ਪ੍ਰਸਿਧ ਹੈ। ਓੜਕ ਪਰਯੰਤ ਮਾਤਾ ਸਾਹਿਬ ਊਹਾ ਹੀ ਰਹੇ ਹੈਂ । ਅਰ ਸਾਹਿਬ ਦਸਮੀ ਪਾਤਿਸਾਹੀ ਕੇ ਜੋਤੀ ਜੋਤਿ ਸਮਾਣ ਪੀਛੇ ਦੋਨੋ ਮਾਤਾ ਕੇ ਸਰੀਰ ਚਾਲੀਸ ਚਾਲੀਸ ਬਰਸ ਰਹੇ ਹੈਂ । ਕਿਉਂਕਿ ਮਾਤਾ ਸਾਹਿਬ ਕੇ ਹੁਕਮਨਾਮੇ ਸਿਖਾਂ ਕੇ ਨਾਮ ਕੇ ਸੰਮਤ ੧੮੦੩ ਅਠਾਰਾ ਸਉ ਤੀਨ ਦੇਖਣੇ ਮੈ ਆਏ ਹੈਂ । ਪਸਚਾਤ ਮਾਤਾ ਸੁੰਦਰੀ ਕੇ ਸਮਾਣੇ ਕਾ ਦਿਨ ਇਕਾਦਸੀ ਹੈ। ਅਰ ਦੋਵੇ ਮਾਤਾ ਕੇ ਸਰੀਰੋਂ ਕਾ ਦਾਹ ਸੰਸਕਾਰ ਗੁਰੂ ਅਠਮੀ ਪਾਤਸਾਹੀ ਕੇ ਅਸਥਾਨ ਪਾਸ ਬਾਰਾਲ਼ਪੁਰੇ ਤਿਲੋਖਰੀ ਮੈ ਭਏ ਹੈਂ। ਊਹਾਂ ਹੀ ਦੋਨੋ ਦੇਹਰੇ ਹੈਂ।

ਅਰ ਦੋ ਸਾਹਿਬਜ਼ਾਦੇ ਜੋਰਾਵਰ ਸਿੰਘ* ਨੌਉ ਬਰਖ ਕੀ ਉਮਰ

---

*ਬਾਬਾ ਜ਼ੋਰਾਵਰ ਸਿੰਘ ਜੀ, ਕਵਿ ਸੈਨਾਪਤਿ ਦੇ ਕਥਨ ਅਨੁਸਾਰ ਜੰਗ ਚਮਕੌਰ ਵਿਚ ਵੈਰੀਆਂ ਨੂੰ ਮਾਰਦੇ ਚੀਰਦੇ ਸਹੀ ਸਲਾਮਤ ਨਿਕਲ ਗਏ ਸਨ। ਸੰਮਤ ੧੭੬੪ ਦੇ ਕੱਤਿਕ ਮਹੀਨੇ, ਗੁਰੂ ਪਿਤਾ ਜੀ ਨੂੰ ਆਗਰੇ ਜਾ ਮਿਲੇ ਸਨ। ('ਸ੍ਰੀ ਗੁਰ ਸੋਭਾ' ਪੰਨਾ ੭੧,੯੬)

ਅਗਾੜੀ ਦੱਖਣ ਪਿਆਨੇ ਸਮੇ ਪਿਤਾ-ਸਤਿਗੁਰ ਦੇ ਹਮਰਕਾਬ ਸਨ। ਵੈਸਾਖ ਸੰਮਤ ੧੭੬੫ ਵਿਚ ਚਿਤੌੜ ਗੜ੍ਹ ਵੇਖਣ ਗਏ; ਓਥੋਂ ਦੇ ਮੁਸਲਮਾਨ ਪਾਹਰੂਆਂ ਨਾਲ ਜੁੱਧ ਕਰਦੇ ਸ਼ਹੀਦ ਹੋਏ । ਦੇਖੋ ਮੌਕੇ ਦੀਆਂ ਗਵਾਹੀਆਂ-'ਸ੍ਰੀ ਗੁਰੁ ਸੋਭਾ' ਪੰਨਾ ੯੭ ਤੇ 'ਮਾਖਜ਼ਿ ਤ੍ਵਾਰੀਖਿ ਸਿੱਖਾਂ', ਫਾਰਸੀ-ਪੰਨਾ ੭੬ ਤੋਂ ੮੨ ਤੱਕ।

ਹਾਂ, ਬਾਬਾ ਜੁਝਾਰ ਸਿੰਘ ਜੀ-ਜੋ ਕਵਿ ਸੈਨਾਪਤਿ ਦੇ ਦੱਸੇ +

ਮੈ। ਅਰ ਫਤੇ ਸਿੰਘ ਸਾਤ ਬਰਖ ਦੋ ਮਹੀਨੇ ਘਾਟ ਕੀ ਉਮਰ ਮੈਂ ਸੰਮਤ ੧੭੬੨ ਪੋਹ ਕੀ ਤੀਸਰੀ ਮੰਗਲਵਾਰ ਸਵਾ ਪਹਿਰ ਦਿਨ ਚੜ੍ਹੇ ਮਲੇਛੋਂ ਨੈ ਫਿਟਮੂਹੀ ਸਰਹੰਦ ਬਿਖੈ ਉਦਰ ਚਾਕ ਕੁਰਕੈ ਸ਼ਹੀਦ ਕਰੇ । ਅਰ ਸਰੀਰੋਂ ਕੇ ਸਸਕਾਰ ਸਿਖਾਂ ਨੈ ਪੁਲਾਂ ਪਾਸ ਸਹਰ ਤੇ ਬਾਹਰ ਕਰੇ। ਉਸ ਅਸਥਾਨ ਕਾ ਨਾਮ ਜੋਤੀ ਸਰੂਪ ਹੈ।ਅਰ ਦੇਹਰੇ ਅੰਤਰ ਜਹਾਂ ਸਰੀਰ ਛੂਟੇ ਹੈ। ਉਹਾਂ ਹੈ। ਜਿਸ ਕਉ ਫਤੇ ਗੜ੍ਹ ਕਹਤੇ ਹੈ।

ਅਰ ਉਸੀ ਦਿਨ ਮਾਤਾ ਗੁਜਰੀ ਜੀ ਹੀਰੇ ਕੀ ਕਣੀ ਚਾਟਕੈ ਪੋਤ੍ਰਿਆਂ ਕੇ ਬਿਯੋਗ ਮੈ ਸਰੀਰ ਤਿਆਗ ਕੀਆ । ਮਾਤਾ ਜੀ ਕਾ ਦੇਹਰਾ ਭੀ ਫਤੇਗੜ੍ਹ ਸਾਹਿਬਜਾਦੋਂ ਕੇ ਦੇਹਰੇ ਪਾਸ ਹੈ।

ਅਰ ਬੰਦੇ ਕੀ ਬਾਰਤਾ ਇਹ ਹੈ ਕਿ ਸਾਹਿਬ ਦਸਮੀ ਪਾਤਿਸਾਹੀ ਕਾ ਭੇਜਿਆ ਹੁਆ। ਸਾਹਿਬਜਾਦੋਂ ਕਾ ਬਦਲਾ ਲੇਣੇ ਕਉ ਸਿਰਹੰਦ ਕੀ ਤਰਫ ਆਇਆ। ਬਹੁਤ ਮਲੇਛ ਨਾਸ ਕਰੇ। ਬਚਨ ਥਾ ਬੰਦੋ ਨਾ ਕਰੀਓ ! ਅਰਥ ਇਸਤ੍ਰੀ ਨਾ ਬਿਵਾਹੀਓ ! ਭਾਵੀ ਬਸ ਇਸਤ੍ਰੀ ਕਰੀ। ਯਾ ਤੇ ਤੁਰਕਾਂ ਕੇ ਬਸ ਆਇਆ। ਲੋਹ ਗੜ੍ਹ ਬਿਖੇ ਘਿਰ ਗਿਆ । ਰਾਜੇ ਜੋ ਮਲੇਛੋਂ ਕੇ ਭੇਜੇ ਬੰਦੇ ਊਪਰ ਆਏ ਥੇ ਉਨ੍ਹਾਂ ਕਾ ਭੇਜਿਆ ਦਿਲੀ ਪਹੁਚਾ। ਊਹਾਂ ਤੁਰਕਾਂ ਨੇ ਕੋਤਵਾਲੀ ਚਬੂਤਰੇ ਪਾਸ ਸਾਹਿਬ ਦਸਮੀ ਪਾਤਿਸਾਹੀ ਕੇ ਜੋਤੀ ਜੋਤਿ ਸਮਾਣੇ ਤੇ ੯ ਬਰਖ ਚਾਰ ਮਹੀਨੇ ਆਠ ਦਿਨ ਪੀਛੇ ਫਰਕਸਿਅਰ ਕੇ ਵਖਤ ਮੈ ਸੰਮਤ ੧੭੭੪ ਫਗੁਣ ਸੁਦੀ

---

+– ਅਨੁਸਾਰ,ਤੀਜੇ ਸਾਹਿਬਜ਼ਾਦੇ ਸਨ–ਸਰਹੰਦ ਵਿੱਚ ਸ਼ਹੀਦ ਕੀਤੇ ਗਏ।
(ਸ੍ਰੀ ਗੁਰੁ ਸੋਭਾ ਪੰਨਾ ੭੨-੩)

ਐਪਰ ਸਰਹੰਦ ਦੇ ਫੌਜਦਾਰ ਨਵਾਬ ਵਜ਼ੀਰ ਖਾਂ ਦੀ ਇਕ ਰਪੋਟ-ਜੋ ਔਰੰਗਜ਼ੇਬ ਨੂੰ ਭੇਜੀ ਗਈ ਸੀ, ਵਡੀ ਮਾਤਾ ਜੀ ਨਾਲ ਸਿਰਫ ਇਕ ਸਾਹਿਬਜ਼ਾਦੇ (ਬਾਬਾ ਫਤਹਿ ਸਿੰਘ ਜੀ) ਦਾ ਸਰਹੰਦ ਪਹੁੰਚਣਾ ਦਸਦੀ ਹੈ। (ਮਾਖ਼ਜ਼ਿ ਤ੍ਵਾਰੀਖ਼ਿ ਸਿੱਖਾਂ–ਫ਼ਾਰਸੀ–ਪੰਨਾ ੭੪ ਸਤਰ ਚੌਥੀ) ਇਸ ਤੋਂ ਜਾਪਦਾ ਇ, ਕਿ ਬਾਬਾ ਜੁਝਾਰ ਸਿੰਘ ਜੀ ਭੀ ਚਮਕੌਰ ਜੁੱਧ ਵਿੱਚ ਹੀ ਸ਼ਹੀਦ ਹੋ ਗਏ ਸਨ। ਸਰਹੰਦ ਵਿੱਚ ਸਿਰਫ ਬਾਬਾ ਫਤਹ ਸਿੰਘ ਜੀ ਹੀ ਸ਼ਹੀਦ ਕੀਤੇ ਗਏ। ਇਸੇ ਕਰਕੇ ਯਾਦਗਾਰੀ ਗੁਰਦੁਆਰੇ ਦਾ ਨਾਮ ਭੀ 'ਫਤਹ ਗੜ੍ਹ' ਰੱਖਿਆ ਗਿਆ।

੯ ਸ਼ਹੀਦ ਕਰ ਦੀਆ* ।

ਪਹਲਾਂ ਬੈਰਾਗੀ ਭੇਸ । ਲਛਮਣ ਦਾਸ ਨਾਮ ਕਰਕੈ ਦਖਣ ਦੇਸ ਪਾਸੇ ਰਹਤਾ ਥਾ । ਬੀਰ ਬਸ ਕੀਏ ਹੋਏ ਥੇ । ਯਾ ਤੇ ਨਾਟਕ ਚੇਟਕ ਬਹੁਤ ਕਰਤਾ ਥਾ । ਸਾਹਿਬ ਉਸ ਕੇ ਪਲੰਘ ਪਰ ਜਾਇ ਬੈਠੇ । ਬੀਰ ਉਲਟ ਨ ਸਕੇ । ਗੁਰਾਂ ਕਾ ਪ੍ਰਤਾਪ ਦੇਖ ਕਰ ਸਿਖ ਹੋਆ । ਸਾਹਿਬਾਂ ਨੇ ਬੰਦਾ ਨਾਮ ਰਖਿਆ । ਸਾਹਿਬਜਾਦੋਂ ਕੇ ਬਦਲੇ ਲੇਣੇ ਕਾ ਹੁਕਮ ਦੀਆ ਥਾ । ਅਰ ਜਾਣੋ ਉਸ ਅਨੁਸਾਰ ਆਯਾ ਥਾ । ਅਰ ਅੰਮ੍ਰਿਤਸਰੀ ਪ੍ਰਣਾਲੀ ਬਿਖੇ ਜੋ ਲਿਖਿਆ ਹੈ ਕਿ ਨਉ ਮਹੀਨੇ ਨਉ ਦਿਨ ਪਾਛੇ ਹਾੜ ਕੀ ਦੂਸਰੀ ਬੰਦਾ ਪ੍ਰਗਟਿਆ ! ਸੋ ਇਹ ਸਿਰਹੰਦ ਪਾਸਿ ਆਣੇ ਕਾ ਸੰਮਤ ਜਾਨਣਾ ।

ਸਾਹਿਬ ਦਸਮੀ ਪਾਤਿਸਾਹੀ ਦੇਵੀ ਕਉ ਪ੍ਰਤੱਛ ਕਰਕੈ । ਪਾਛੇ ਖਾਲਸਾ ਪ੍ਰਗਟ ਕਰਕੈ ਅਰ ਅੰਮ੍ਰਿਤ ਛਕਾਇ ਕਰ । ਤੁਰਕਾਂ ਸਾਥ ਜੁਧ ਕਰਕੈ ਅਨੇਕ ਚਰਿਤ੍ਰ ਕਰਤੇ ਭਏ । ਸੰਮਤ ੧੭੬੨ ਮਾਘ ਕਉ ਮਾਘ ਵਦੀ ਏਕਮ ਮੁਕਤਸਰ ਕਾ ਜੁਧ ਕੀਆ । ੯ ਨੌ ਮਹੀਨੇ ੯ ਨੌ ਦਿਨ ਨੌ ਪਹਰ ੯ ਪਲ ਦਮਦਮੇ ਸਾਬੋ ਕੀ ਤਲਵੰਡੀ ਬਿਰਾਜੇ । ਫਿਰ ਦਖਣ ਗਏ । ਸੰਮਤ ੧੭੬੩ ਮੰਘਰ ਲਗਤੇ ਦਮਦਮੇ ਤੇ ਕੂਚ ਕੀਆ† । ਕੁਛ

---

*ਬਾਬਾ ਜੀ ਨੂੰ ੨੯ ਜਾਮਾਦੀ ਉਲ ਆਖ਼ਿਰ ੧੧੨੯ ਹਿਜਰੀ= ੧੧ ਹਾੜ ਸੁਦੀ ਏਕਮ ਸੰਮਤ ੧੭੭੩ ਬਿ: ( ਗਤਿ ) ਵੀਰਵਾਰ ਨੂੰ ਸ਼ਹੀਦ ਕੀਤਾ ਗਿਆ। (ਤਜ਼ਕਰਾਤੁਲ ਸਲਾਤੀਨ ਚੁਗੱਤਾ—ਫਾਰਸੀ, ਲਿਖਤੀ—ਪੰਨਾ ੭੫੮)

†ਦਮਦਮੇ ਸਾਹਿਬ ਮੁਕਾਮ ਦੀ ਮੁੱਦਤ ਦਰੁਸਤ ਨਹੀਂ । ਸਤਿਗੁਰਾਂ ਦੇ ੬ ਚੇਤ੍ਰ ੧੭੬੨ ਨੂੰ ਦੀਨੇ-ਕਾਂਗੜ ਤੋਂ ਚੋਹਲਾ ਸਾਹਿਬ ਦੀ ਸੰਗਤਿ ਦੇ ਨਾਮ ਭੇਜੇ ਹੁਕਮਨਾਮੇ ਤੋਂ ਸਹੀ ਹੁੰਦਾਇ, ਕਿ ਮੁਕਤਸਰ ਜੁੱਧ ਵੈਸਾਖ ੧੭੬੩ ਵਿਚ ਹੋਇਆ । ਇਸ ਤੋਂ ਮਗਰੋਂ ਹੀ ਸਾਹਿਬ ਸਾਬੋ ਕੀ ਤਲਵੰਡੀ ਪਧਾਰੇ । ਅਰੁ ਓਥੋਂ ਦੱਖਣ ਵੱਲ ਪਿਆਨੇ ੨੦ ਕੱਤਕਿ ੧੭੬੩ ਨੂੰ ਹੋ ਗਏ । ਜਿਸ ਦਾ ਪਤਾ 'ਸੰਗਤ ਬੈਰਾੜਾਂ ਕੀ' ਵਲ ਲਿਖੇ,ਸਤਿਗੁਰਾਂ ਦੇ ਆਪਣੇ ਹੁਕਮਨਾਮੇ ਤੋਂ ਲਗਦਾ ਹੈ । ਇਹ →

ਘਾਟ ਦੋ ਬਰਸ ਪੀਛੇ ਸੰਮਤ ੧੭੬੫ ਅਸੂ ਸੁਦੀ ਅਸਟਮੀ ਦੇਵੀ ਕੀ ਪੂਜਾ ਕਉ ਅਸੂ ਕੇ ਨਵਰਾਤ੍ਰਾ ਕੀ ਹਵਨਾਦਿਕ ਉਸ ਦਿਨ ਸਮਾਪਤਿ ਕਰੀ ਥੀ। ਸਾਯੰਕਾਲ ਰਹਰਾਸ ਤੇ ਪੀਛੇ ਪਠਾਨ ਕੇ ਪੁਤ੍ਰ ਕੇ ਹਾਥ ਤੇ ਕਟਾਰ ਸਸਤ੍ਰ ਕਾ ਘਾਉ ਲਾਗਾ। ਡਾਕਟਰਾਂ ਕੇ ਇਲਾਜ ਤੇ ਘਾਉ ਮਿਲ ਗਿਆ। ਗਿਆਰਵੇਂ ਦਿਨ ਇਸਨਾਨ ਕੀਆ। ਕਤਕ ਕੀ ਚੌਥ ਕੋ ਇਸਨਾਨ ਕੇ ਅਗਲੇ ਦਿਨ ਦੋ ਕਮਾਨੇ ਏਕਠੀ ਖੈਚ ਕਰ ਟਾਂਕੇ ਤੋੜ ਦੀਏ। ਸੋਲਾਂ ਦਿਨ ਫਿਰ ਪਾਛੇ ਸਰੀਰ ਰਹਿਆ। ਦੋ ਵਖਤ ਇਸਨਾਨ ਕਰਕੈ ਨਵੀ ਪੋਸ਼ਾਕ ਪਹਰ ਕੈ ਘਾਉ ਪਟੀਆਂ ਸਾਥ ਬਾਂਧ ਕਰ ਸਸਤ੍ਰਾਂ ਸਮੇਤ ਕਮਰ ਕਸਾ ਕਰ। ਗਾਉਤਕੀਏ ਲਗਾਇ ਕਰ ਬਿਰਾਜ ਰਹਿਤੇ ਅਸਨ ਪਾਨ ਕਛੁ ਨਾ ਕਰਿਆ। ਇਨ੍ਹਾ ਦਿਨਾ ਮੈ ਜੋ ਕਰਣਾ ਥਾ ਸੋ ਕਰਕੈ ਸੰਮਤ ੧੭੬੫ ਕਤਕ ਸੁਦੀ ੫ ਬ੍ਰਿਸਪਤਵਾਰ ਦੋ ਪਹਰ ਰਾਤ ਗਏ। ਟਿਕੇ ਤੇ ਉਮਰ ੩੨ ਬਰਖ ਗਿਆਰਾਂ ਮਹੀਨੇ ਪਾਛੇ। ਆਪ ਇਸਨਾਨ ਕਰਕੈ ਅਰ ਕਮਰ ਕਸਾ ਕਰ। ਨਦੇੜ ਸਹਰ ਮੈ ਗੋਦਾਵਰੀ ਕੇ ਤਟ ਉਪਰ ਗੁਰ ਸਬਦ ਕਾ ਕੀਰਤਨ ਸੁਨਤੇ ਹੁਏ ਗੁਰੂ ਗ੍ਰੰਥ ਸਾਹਿਬ ਕਉ ਗੁਰਿਆਈ ਦੇ ਕਰ। ਅਰਦਾਸ ਕਰਕੈ।ਅਰ ਖਾਲਸੇ ਤੇ ਖੁਸੀ ਲੇਕਰ। ਅਪਨੇ ਚਰਨੋ ਸਸਕਾਰ ਅਸਥਾਨ ਚੰਦਨ ਕੀ ਚਿਖਾ ਪਰ ਆਇ ਬਿਰਾਜੇ। ਅਰ ਯੋਗ ਅਗਨ ਸਾਧਨ ਕਰ ਕੈ ਅਗਨ ਪ੍ਰਗਟਾਇ ਕਰ ਸਰੀਰ ਕਾ ਦਾਹ ਕੀਆ। ਚਿਖਾ ਕੇ ਗਿਰਦੇ ਕਨਾਤੇਂ ਲਗੀ ਹੋਈ ਥੀ। ਭਾਣਾ ਵਰਤਾਣੇ ਸਮੇ ਸਭ ਕਉ ਬਾਹਰ ਕਰ ਦੀਆ ਥਾ। ਦੇਹ ਕੀ ਸਾਰੀ ਉਮਰ ੪੨ ਬਰਖ ੯ ਮਹੀਨੇ ੨੮ ਦਿਨ ਕੀ‡। ਅਬ ਨਦੇੜ ਸਹਰ ਗੋਦਾਵਰੀ

---

+ ਹੁਕਮ ਨਾਮਾ ਪਿੰਡ ਭਾਈ ਰੂਪੇ, ਵਿਚ ਭਾਈ ਰੂਪ ਚੰਦ ਦੀ ਵੰਸ ਪਾਸ ਸੁਰੱਖਤ ਹੈ। (ਸਿਖ ਇਤਿਹਾਸਕ ਯਾਦਗਾਰਾਂ ਪੰਨਾ ੨੮)

ਇਸ ਹਿਸਾਬ ਮੁਕਤਸਰ ਤੇ ਦਮਦਮਾ ਸਾਹਿਬ ਵਿਰਾਜਣ ਦਾ ਸਾਰਾ ਸਮਾਂ ਸੱਤ ਕੁ ਮਹੀਨੇ ਬਣਦਾ ਹੈ, '੯ ਮਹੀਨੇ ੯ ਦਿਨ ੯ ਪਹਰ ੯ ਪਲ ਨਹੀਂ। (ਰਣਧੀਰ ਸਿੰਘ)

‡ਸੰਮਤ ੧੭੨੫ ਮਿਤੀ ਮਾਘੋਂ ੧ (ਪੋਹ ਸੁਦੀ ਸੱਤਮੀ) ਤੋਂ ੬ ਕੱਤਿਕ ਸੁਦੀ ੫ ਸੰਮਤ ੧੭੬੫ ਤੱਕ ਸਾਰੀ ਉਮਰ ੩੯ ਵਰ੍ਹੇ ੯ ਮਹੀਨੇ ਪੰਜ ਦਿਨ ਬਣਦੀ ਹੈ।

ਕੇ ਤਟ ਅਬਚਲ ਨਗਰ ਅਸਥਾਨ ਪ੍ਰਸਿਧ ਹੈ।

ਪਾਤਿਸਾਹੀ ੧੦

॥ ਸਮਾਪਤੰ ॥ ੧ ॥§

---

§ਏਥੋਂ ਤੱਕ ਸਾਰੀ ਵਾਰਤਾ, ਭਾਈ ਗੁਲਾਬ ਸਿੰਘ ਲਿਖਤਿ 'ਗੁਰਪ੍ਰਣਾਲਿਕਾ' ਦਾ ਹੀ ਵਾਰਤਕ ਰੂਪ ਹੈ ਅਗਲੀਆਂ ਥਿੱਤਾਂ ਇਸ ਖਰੜੇ ਵਿੱਚ ਵਾਧੂ ਹਨ।

## ਅਸੂ ਸੁਦੀ ੧੦*

ਬਾਬੇ ਬੁਢੇ ਰਮਦਾਸ ਕਾ ਚਲਾਣਾ ਸੰਮਤ ੧੬੮੮। †ਭਾਦੋ ਸੁਦੀ ਪੰਚਮੀ ਬ੍ਰਿਸਪਤਵਾਰ ਗੋਇੰਦਵਾਲ ਬਿਖੈ ਭਾਈ ਗੁਰਦਾਸ ਕਾ ਚਲਾਣਾ ਭਯਾ ॥ ਸੰਮਤ ੧੬੯੪ ਭਾਦੋ ੧੮ ਸੁਦੀ (੧੨)‡ ਭਾਈ ਬਿਧੀਏ ਕਾ ਚਲਾਣਾ ਭਯਾ। ਵੇਉ ਨਾਮ ਗ੍ਰਾਮ ਮੈ ॥

ਸੰਮਤ ੧੬੫੧ ਅਸੂ ਕੀ ਇਕੀਸਵੀਂ ਬਾਬੇ ਬੁਢੇ ਕਾ ਬਰ ਗੁਰੂ ਹਰਿਗੋਬਿੰਦ ਜੀ ਕੇ ਜਨਮ ਕਾ ਮਾਤਾ ਗੰਗਾ ਦੇਈ ਕਉ।

ਸੰਮਤ ੧੭੪੪ ਭਾਦੋ ਸੁਦੀ ੯ ਆਦਿਤਵਾਰ ਪੰਜ ਘੜੀ ਦਿਨ ਚੜ੍ਹੇ ਛੀਵੀ ਕੇ ਅਮਲ ਮੈ ਗੜ੍ਹਵਾਲ ਦੇਸ ਰਾਮ ਰਾਇ ਜੀ ਸਮਾਣੇ।

ਸੰਮਤ ੧੭੯੮ ਬੈਸਾਖ ਸੁਦੀ ੫। ਪੰਜਾਬ ਕੌਰ ਜੀ ਸਮਾਣੇ। ਗੰਗਾ ਜਮਨਾ ਮਧ ਖੁਰਵਦੀ ਸ੍ਰੀ ਦੇਹਰੇ ਜੀ ਮਹਲ ਕੇ ਤਥਾ ਬਿੜੇ ਕੇ ਅਧ ਬਿਚ ਦਾਗ ਦਿਤਾ ॥ ੧

॥ ਸਮਾਪਤੰ ॥

---

*'ਜੀਵਨ ਚਰਿਤ੍ਰ ਸਾਹਿਬ ਬੁੱਢਾ ਜੀ' ਵਿੱਚ ਚਲਾਣੇ ਦੀ ਤਾਰੀਖ '੧੪ ਮੱਘਰ ਸੁਦੀ ਚੌਥ' ਦੱਸੀ ਹੈ। (ਪੰਨਾ ੨੫੦)

†ਭਾਈ ਸਾਹਿਬ ਦਾ ਦੇਹਾਂਤ ਸੰਮਤ ਏਥੇ ਲਿਖਣੋਂ ਰਹਿ ਗਿਆ ਜਾਪਦਾ ਇ। ਹੋਰਸ ਥਾਵੇਂ ੧੬੮੬ ਲਿਖਿਆ ਮਿਲਦਾ ਹੈ। ਪਰ ਸੰਤ ਸੰਪੂਰਨ ਸਿੰਘ ਜੀ ਦੇ ਕਥਨ ਅਨੁਸਾਰ ੧੬੮੭, ਸਹੀ ਪ੍ਰਤੀਤਿ ਹੁੰਦਾ ਇ। ('ਜੀਵਨ ਭਾਈ ਗੁਰਦਾਸ ਜੀ' ਪੰਨਾ ੨੧੮)

‡ਅਸਲ ਖਰੜੇ ਵਿੱਚ ਗ਼ਲਤ ਪਾਠ–'ਭਾਦੋ ਸੁਦੀ ੧੮'–ਸੀ। ਜੋ ਠੀਕ ਕਰ ਕੇ (੧੨) 'ਗੁਰੂ ਨਾਨਕ ਜੰਤ੍ਰੀ' ਅਨੁਸਾਰ ਵਧਾਇਆ ਗਿਆ ਹੈ। ਐਪਰ 'ਗੁਰ ਸਾਗਰ ਰਤਨ ਪ੍ਰਕਾਸ਼'–ਕ੍ਰਿਤ ਸ: ਗੁਰਬਖਸ਼ ਸਿੰਘ 'ਸ਼ਹੀਦ' ਵਿੱਚ (੨੭) 'ਭਾਦਰੋਂ ਸੁਦੀ ੩ ਸੰ: ੧੬੯੫ ਬਿ:' (ਸ਼ੁਕ੍ਰਵਾਰ) ਨੂੰ ਦੇਹਾਂਤ ਦੱਸਿਆ ਹੈ। (ਪੰਨਾ ੧੬੩)

 

# ਦਸਾਂ ਸਤਿਗੁਰਾਂ ਦੀ ਗੁਰੂ ਪ੍ਰਣਾਲੀ

ਇਸ ਨਾਮ ਦੀ ਇਕ ਰਚਨਾ, 'ਮਸਤਾਨਾ-ਅੰਮ੍ਰਿਤਸਰ' ਦੇ ਇਕ ਪੁਰਾਣੇ ਪਰਚੇ ਵਿਚ ਛਪੀ ਮਿਲੀ ਹੈ। ਰਚਣਹਾਰ ਦਾ ਨਾਮ, ਨਾਂ ਤੇ ਰਚਨਾ ਵਿੱਚ ਆਇਆ ਹੈ, ਤੇ ਨਾਂ ਹੀ 'ਮਸਤਾਨਾ' ਦੇ ਸੰਪਾਦਿਕ ਨੇ ਇਸ ਬਾਰੇ ਕੋਈ ਜਾਣ ਪਛਾਣ ਕਰਾਈ ਹੈ। ਕਵਿਤਾ ਸਰਲ ਤੇ ਸੁਚੱਜੀ ਹੈ। ਬੋਲੀ ਭੀ ਕੋਈ ਔਖੀ ਨਹੀਂ । ਹੋਰਨਾਂ ਗੁਰਪ੍ਰਣਾਲੀਆਂ ਨਾਲੋਂ ਇਸ ਦੇ ਕੁਝਕੁ ਤਿਥਿ-ਸੰਮਤਾਂ ਵਿੱਚ ਫਰਕ ਹਨ। ਟਾਕਰਾ ਕਰਕੇ ਖੋਜੀ ਸੱਜਨ, ਸਾਰ ਅਸਾਰ ਖੁਦ ਪਰਖ ਲੈਣਗੇ। ਇਸੇ ਖਿਆਲ ਨਾਲ ਅਸਾਂ ਬਹੁਤੀ ਟੀਕਾ ਟਿਪਣੀ ਉਚਿਤ ਨਹੀਂ ਸਮਝੀ। ਕਈ ਥਾਈਂ ਅੱਖਰੀ ਵਾਧੇ ਘਾਟੇ ਯਾ ਸ਼ੁੱਧ ਅਸ਼ੁੱਧ ਵਾਕ, ਜੋ ਸੋਧਣੇ ਜ਼ਰੂਰੀ ਸਨ, ਸੋਧੇ ਗਏ ਹਨ। ਅਰ ਉਨ੍ਹਾਂ ਦਾ ਜ਼ਿਕਰ ਪੈਰ-ਟਿੱਪਣੀਆਂ ਵਿੱਚ ਕਰ ਦਿੱਤਾ ਗਿਆ ਹੈ। ਪਾਤਸ਼ਾਹੀਆਂ ਦੇ ਸਿਰਲੇਖ ਭੀ ਅਸਾਂ ਦਿਤੇ ਹਨ, ਅਸਲ ਵਿਚ ਨਹੀਂ।

(ਸਕੱਤ੍ਰ)

੧ ੴ ਸਤਿਗੁਰ ਪ੍ਰਸਾਦਿ ॥

# ਦਸਾਂ ਸਤਿਗੁਰਾਂ ਦੀ ਗੁਰੂਪ੍ਰਣਾਲੀ

ਦੋਹਰਾ

ਬੰਦੋਂ ਸ੍ਰੀ ਨਾਨਕ ਗੁਰੂ, ਨਿਰਾਕਾਰ ਅਵਤਾਰ ।
ਧਾਰ ਸਕਾਰ ਸਰੂਪ ਕੋ, ਧਰਾ* ਉਤਾਰਯੋ ਭਾਰ ।੧

## ਸਤਿਗੁਰੂ ਨਾਨਕ ਜੀਉ

ਚੌਪਈ

ਆਦਿ ਅਕਾਲ ਵਿਸ਼ਨ ਪ੍ਰਗਟਾਯੋ ।
ਬ੍ਰਹਮਾ ਤਿਹ, ਮਰੀਚ ਸੁਤ ਜਾਯੋ ।
ਤਾ ਤੇ ਕੱਸ਼ਿਪ ਮੁਨਿ ਬਖਯਾਤ ।
ਸੂਰਜ ਭਯੋ ਤਾਹਿ ਕੋ ਤਾਤ † ॥੨
ਤਿਹ ਸੁਤ ਨ੍ਰਿਪ ਇਖਵਾਕ ਸਦਾਇ ।
ਤਿਹ ਕੁਲ ਰਾਮਚੰਦ੍ਰ ਪ੍ਰਗਟਾਇ ।
ਲਵ ਕੁਸ਼ੁ ਦੋ ਸੁਤ ਤਿਹ ਘਰ ਆਇ ।
ਕੁਸ਼ੂ-ਵੰਸ ਵੇਦੀ ਵਿਦਤਾਇ ॥੩
ਜਿਲਾ ਲਾਹੌਰ ਤਸੀਲ ਸ਼ਰਕਪੁਰ ।
ਰਾਇ ਭੋਇ ਦੀ ਤਲਵੰਡੀ ਧੁਰ ।
ਜਿਸਦਾ ਹੁਣ ਨਨਕਾਣਾ ਨਾਮ ।
ਪ੍ਰਗਟ ਹੋਇ ਗਇਆ ਸਭ ਠਾਮ ॥੪
ਤਿਹ ਕੁਲ ਮੈ ਬੇਦੀ ਸ਼ਿਵਰਾਮ ।
ਕਰਦਾ ਪਟਵਾਰੀ ਦਾ ਕਾਮ ।
ਤਿਸ ਦਾ ਪੁੱਤ ਜੋ ਕਾਲੂ ਨਾਮ ।
ਗੁਰੂ ਨਾਨਕ ਜਨਮੇ ਤਿਸ ਧਾਮ ॥੫

*ਧਰਤੀ ਦਾ । †ਪੁੱਤ੍ਰ ।

ਸੰਮਤ ਪੰਦ੍ਰਾ ਸੌ ਅਰੁ ਛੱਬੀ ।
‡ਕਾਤਿਕ ਪੁੰਨਿਆ ਸੋਹਣੀ ਫੱਬੀ ।
ਤ੍ਰਿਪਦੇ ਨਾਮ ਗੁਰੂ ਦੀ ਮਾਈ ।
ਭੈਣ ਨਾਨਕੀ ਅਤਿ ਸੁਖਦਾਈ ॥੬
ਮੂਲੇ ਚੋਣੇ ਦੇ ਘਰਿ ਵਿਆਹੇ ।
ਸ਼ਹਿਰ ਵਟਾਲਾ ਸੁੰਦਰ ਸਾਹੇ ।
ਚੰਦੋ ਨਾਮ ਸੱਸ ਦਾ ਜਾਨੋ ।
ਮਹਿਲ ਸੁਲੱਖਣੀ ਤੁਸੀਂ ਪਛਾਨੋ ॥੭
ਸ੍ਰੀ ਚੰਦ ਅਰੁ ਲੱਛਮੀ ਦਾਸ ।
ਏਹੁ ਦੋ ਪੁੱਤ੍ਰ ਗੁਰੂ ਦੇ ਖਾਸ ।
ਸੱਤ੍ਰ ਵਰ੍ਹੇ ਮਹੀਨੇ ਪੰਜ ।
ਸੱਤ ਦਿਹਾੜੇ ਉਤੇ ਮੰਜ‡ ॥੮
ਕੀਤੀ ਗੁਰਿਆਈ ਗੁਰੁ ਆਪ ।
ਫਿਰ ਅੰਗਦ ਅਪਣੀ ਥਾਂ ਥਾਪ ।
ਪੰਦ੍ਰਾਂ ਸੌ ਛਿਆਨਵੇਂ ਜਾਨੋ !
ਦੱਸਵੀਂ ਅੱਸੂ ਵਦੀ ਪਛਾਨੋ !!੯
ਗਏ ਗੁਰੂ ਸੱਚਖੰਡ ਮਝਾਰ ।
ਬੋਲੋ ਭਾਈ ਸੱਤ ਕਰਤਾਰ ।

## ਸ੍ਰੀ ਗੁਰੂ ਅੰਗਦ ਜੀ

ਤ੍ਰੇਹਣ ਖੱਤ੍ਰੀ ਫੇਰੂ ਨਾਮ ।
ਮੱਤੇ ਦੀ ਸਰਾਇ ਵਿਚ ਧਾਮ ॥੧੦
ਰਾਮੋ ਰਾਮ ਜਪੇ ਨਿਤ ਮਨ ਮੇਂ ।
ਤਾਂ ਗੁਰ ਅੰਗਦ ਇਸ ਦੇ ਜਨਮੇ ।

---

‡ਸੱਤਰ ਵਰ੍ਹੇ ਪੰਜ ਮਹੀਨੇ ਸੱਤ ਦਿਨਾਂ ਦੀ ਉਮਰ ਕੱਤਿਕ ਪੁੱਨਿਆ ਸੰਮਤ ੧੫੨੬ ਤੋਂ ਗਿਣਕੇ ਪੂਰੀ ਨਹੀਂ ਹੁੰਦੀ। ਹਾਂ, ੧੯ ਵਿਸਾਖ ਸੁਦੀ ਤੀਜ ੧੫੨੬ ਤੋਂ ਗਿਣੀਏ ਤਦ ਠੀਕ ਬਹਿੰਦੀ ਹੈ। ਇਸ ਲਈ ਪੁਰਾਤਨ ਜਨਮਸਾਖੀ ਦੀ ਥਿੱਤ ਹੀ ਠੀਕ ਹੈ।

੧੨੬.

ਪੰਦਰਾਂ ਸੈ ਇਕਸਠ§ ਵਿਚ ਜਾਨ ।
ਏਕਮ ਸੁਦੀ ਵੈਸਾਖ ਪਛਾਨ ॥੧੧
ਗ੍ਰਾਮ ਹਰੀ ਦੇ ਵਿਚ ਵਿਆਹੇ ।
ਖੀਵੀ ਨਾਮ, ਪੁੱਤ੍ਰ ਦੋ ਜਾਏ ।
ਦਾਤੂ ਦਾਸੂ ਰੱਖਿਆ ਨਾਮ ।
ਵਿੱਚ ਖਡੂਰ ਕੀਤਾ ਬਿਸ੍ਰਾਮ ॥੧੨
ਜਨਮ ਲਿਆ ਫਿਰ ਕੰਨਿਆ ਦੋਇ ।
ਅਮਰੋ ਅਤੇ ਅਨੋਖੀ ਹੋਇ ।
ਬਾਰਾਂ ਬਰਸ ਮਾਂਹ ਛੇ ਭਾਈ ।
ਨੌ ਦਿਨ ਤਕ ਕਰਕੈ ਗੁਰਿਆਈ ॥੧੩

ਦੋਹਰਾ

ਚੇਤ ਚਾਨਣੀ ਚੌਥ ਅਰੁ, ਸੋਲਾਂ ਸੈ ਨੌਂ ਜਾਨ ।
ਦੇਹਰਾ ਬਨਜੋਂ ਖਡੂਰ ਮੈਂ, ਜੋਤੀ ਜੋਤਿ ਸਥਾਨ ॥੧੪

## ਸ੍ਰੀ ਗੁਰੂ ਅਮਰਦਾਸ ਜੀ

ਚੌਪਈ

ਅੰਮ੍ਰਿਤਸਰ ਤੇ ਲਹਿੰਦੇ ਪਾਸੇ ।
ਬਾਸਰਕੇ ਇਕ ਗ੍ਰਾਮ ਪ੍ਰਕਾਸ਼ੇ ।
ਤਿਸ ਵਿਚ ਭੱਲਾ ਖੱਤ੍ਰੀ ਰਹਿੰਦਾ ।
ਤੇਜਭਾਨ ਜਗ ਤਿਸ ਨੂੰ ਕਹਿੰਦਾ ॥੧੫
ਬਖਤ ਕੌਰ ਦਾਤਾ ਤੇ ਭੀਜੇ ।
ਜਨਮੇ ਅਮਰ ਦਾਸ ਗੁਰੁ ਤੀਜੇ ।
ਸੰਮਤ ਪੰਦਰਾਂ ਸੈ ਛੱਬੀਸ* ।
ਮੇਖ† ਸੁਦੀ ਚੌਥ ਤਿਥ ਦੀਸ ॥੧੬

---

§ਸੰਮਤ ੧੫੬੭ ਬਿ: ਦਰੁਸਤ ਹੈ। ਸ੍ਰੀ ਗੁਰੂ ਅਮਰਦਾਸ ਜੀ ਤੋਂ ਉਮਰ ਵਿਚ ਇਕ ਸਾਲ ਛੋਟੇ ਸਨ। (ਦੇਖੋ ਇਸੇ ਪੁਸਤਕ ਦਾ ਪੰਨਾ ੪)

*ਜਨਮ ਸੰਮਤ ਹੋਰਨਾਂ ਗੁਰਪ੍ਰਣਾਲੀਆਂ ਵਿਚ 'ਛੱਤੀਸ' ਹੈ। ਪਰ ਅਸਲ ਵਿੱਚ ਸਤਿਗੁਰੂ ਜੀ ਸੰਮਤ ੧੫੬੬ ਵਿਚ ਸ੍ਰੀ ਗੁਰੂ ਅੰਗਦ ਜੀ ਤੋਂ ਇੱਕ ਵਰ੍ਹਾ ਪਹਿਲਾਂ ਅਵਤਰੇ ਸਨ। (ਦੇਖੋ ਇਸੇ ਪੁਸਤਕ ਦਾ ਪੰਨਾ ੪) †ਵੈਸਾਖ ਮਹੀਨੇ ਦੀ।

ਮਨਸਾ ਦੇਈ ਇਸਤ੍ਰੀ ਆਈ।
ਦੋ ਪੁੱਤ੍ਰ ਜਨਮੇ ਸੁਖਦਾਈ।
ਮੋਹਰੀ ਜੀ ਮੋਹਨ ਜੀ ਨਾਮ।
ਗੋਇੰਦਵਾਲ ਵਸਾਯਾ ਗਾਮ ॥੧੭
ਬੀਬੀ ਦਾਨੀ, ਬੀਬੀ ਭਾਨੀ।
ਦੋ ਕੰਨਿਆਂ ਗੁਰੁ ਕੀ ਜਗ ਜਾਨੀ।
ਮੋਹਰੀ ਦੇ ਸੁਤ ਜਨਮਿਆ ਨੰਦ।
ਤਿਸ ਘਰਿ ਜਨਮਿਆਂ ਸੁੰਦਰ ਚੰਦ ॥੧੮
ਪੰਜ ਮਹੀਨੇ ਬਾਈ ਸਾਲ,
ਯਾਰਾਂ ਦਿਨ ਉੱਤੇ ਸੁਖ ਨਾਲ,
ਕਰਕੇ ਗੁਰਿਆਈ, ਗੁਰ ਆਪ।
ਰਾਮਦਾਸ ਗੁਰੁ ਦਿੱਤਾ ਥਾਪ ॥੧੯
ਸੋਲਾਂ ਸਹਸ ਇਕੱਤੀ ਜਾਨੋਂ!
ਭਾਦੋਂ ਸੁਦੀ ਪੂੰਨਿਆਂ ਮਾਨੋਂ!
ਜੋਤੀ ਜੋਤਿ ਮਿਲੇ ਹਰਿ ਨਾਲਿ,
ਅਮਰਦਾਸ ਗੁਰੁ ਗੋਇੰਦਵਾਲਿ ।੨੦

## ਸ੍ਰੀ ਗੁਰੂ ਰਾਮਦਾਸ ਜੀ

ਸੋਢੀ ਜਾਤਿ ਪਿਤਾ ਹਰਿਦਾਸ।
ਮਾਤਾ ਦਯਾ ਕੌਰ ਸੁਖ-ਰਾਸ।
ਪੰਦਰਾਂ ਸੈ ਇਕਾਨਵੇਂ ਸੰਮਤ;
ਕੱਤਿਕ ਵਦੀ ਦੂਜ ਦਿਨ ਬ੍ਰਹਸਪਤਿ ॥੨੧
ਹੈ ਲਾਹੌਰ ਵਿਚ ਜਨਮ-ਸਥਾਨ।
ਜੇਠੇ ਪੁੱਤ੍ਰ ਜੇਠਾ ਨਾਮ।
ਅਮਰਦਾਸ ਗੁਰੁ ਕੇ ਘਰ ਵਿਆਹੇ।
ਬੀਬੀ ਭਾਨੀ ਮਹਲ ਸਲਾਹੇ ॥੨੨
ਪ੍ਰਿਥੀਆ, ਮਹਾਂ ਦੇਵ, ਗੁਰੁ ਅਰਜਨ।
ਤਿੰਨ ਪੁੱਤ੍ਰ ਪ੍ਰਗਟੇ ਹਰਿ ਜਨ।
ਤੀਰਥ ਅੰਮ੍ਰਿਤਸਰ ਪ੍ਰਗਟਾਯਾ।
ਕੁਲ ਤਾਰੀ ਤਿਨ, ਜੋ ਵਿਚਿ ਨ੍ਹਾਯਾ ॥੨੩

੧੨੮.

ਯਾਰਾਂ ਮਾਸ ਬਰਸ ਛੇ ਅਠ ਦਿਨ ।
ਕੀਤੀ ਗੁਰਿਆਈ ਜਗ ਵਿਚ ਜਿਨ ।
ਸੋਲਾਂ ਸੈ ਅਠੱਤੀਏ ਸਾਲ ।
ਭਾਦੋਂ ਸੁਦੀ ਤੀਜ ਦਿਨ ਭਾਲ ॥੨੪
ਰਾਮਦਾਸ ਗੁਰੁ ਗੋਇੰਦਵਾਲਿ ।
ਜੋਤੀ ਜੋਤਿ ਮਿਲੇ ਹਰਿ ਨਾਲਿ ।

## ਸ੍ਰੀ ਗੁਰੂ ਅਰਜੁਨ ਮੱਲ ਜੀ

ਸ੍ਰੀ ਗੁਰੂ ਰਾਮਦਾਸ ਜੀ ਤਾਤ* ।
ਬੀਬੀ ਭਾਨੀ ਜਾ ਕੀ ਮਾਤ ॥੨੫
ਗੁਰ ਅਰਜੁਨ ਧਾਰਿਆ ਅਵਤਾਰ,
ਸੋਲਾਂ ਸੈ ਵੀਹਾ† ਵਿਖੇ ਵਿਚਾਰ !
ਤਿਥਿ ਸੱਤਮੀ ਵੱਦੀ ਵੈਸਾਖੁ ।
ਗੰਗਾ ਨਾਮ ਮਹਲ ਦਾ ਆਖੁ ॥੨੬
ਤਰਨ ਤਾਰਨ ਤੀਰਥ ਪ੍ਰਗਟਾਯਾ ।
ਫਿਰ ਕਰਤਾਰਪੁਰ ਸੁ ਵਸਾਯਾ ।
ਸੋਲਾਂ ਸੈ ਇਕਸਠ‡ ਵਿਚ ਜਾਨ ।
ਏਕਮ ਸੁਦੀ ਭਾਦਰੋਂ ਮਾਨ ॥੨੭
ਸ੍ਰੀ ਗੁਰੂ ਗ੍ਰੰਥ ਸਾਹਿਬ ਕੀ ਬੀੜ ।
ਰਚੀ ਸੁ ਰਾਮ ਸਰੋਵਰ ਤੀਰ ।
ਸੋਲਾਂ ਸਹਸ ਬਵੰਜਾ§ ਸਾਲ ।
ਹਾੜ ਵਦੀ ਏਕਮ ਸੁਖ ਨਾਲ ॥੨੮

---

*ਪਿਤਾ ।

†ਹੋਰਨਾਂ ਅਨੇਕਾਂ ਗੁਰਪ੍ਰਣਾਲੀਆਂ ਵਿਚ ਸੰਮਤ ੧੬੨੦ ਲਿਖਿਆ ਹੈ ।

‡ਅਨੇਕਾਂ ਪੱਕੇ ਇਤਿਹਾਸਕ ਸਬੂਤਾਂ ਦੇ ਆਧਾਰ ਪੁਰ, ਬੀੜ ਸੰਮਤ ੧੬੫੮ ਬਿ: ਵਿਚ ਸੰਪੂਰਨ ਹੋਈ ਸਹੀ ਹੁੰਦੀ ਹੈ ।

§ਇਹ ਸੰਮਤ ਭੀ ੧੬੬੧ ਹੋਣਾ ਚਾਹੀਏ ।

ਨਗਰ ਵਡਾਲੀ ਭਏ ਅਨੰਦ।
ਪ੍ਰਗਟੇ ਸ੍ਰੀ ਗੁਰੂ ਹਰਿ ਗੋਬਿੰਦ।
ਚਵ੍ਹੀ ਬਰਸ ਮਾਸ ਨੌ ਇੱਕ ਦਿਨ।
ਕਰਿ ਗੁਰਿਆਈ ਤਜਿਆ ਤਨ ਜਿਨ॥੨੯
ਸੋਲਾਂ ਸੈ ਤਰੇਹਠ ਕਾ ਜੇਠ;
ਰਾਵੀ ਤੀਰ ਕਿਲੇ ਦੇ ਹੇਠ;
ਚੌਥ ਚਾਨਣੀ ਸ਼ਹਿਰ ਲਾਹੌਰ।
ਮੇਲਾ ਲਗੈ ਸਦਾ ਇਸ ਠੌਰ॥੩੦

## ਸ੍ਰੀ ਗੁਰੂ ਹਰਿ ਗੋਬਿੰਦ ਸਾਹਿਬ

ਛੇਵੇਂ ਗੁਰੂ ਸ੍ਰੀ ਹਰਿ ਗੋਬਿੰਦ।
ਮੀਰੀ ਪੀਰੀ ਦੇਗ ਤੇਗਿੰਦ*।
ਇਸਤ੍ਰੀ ਦਾਮੋਦਰੀ ਵਿਆਹੀ।
ਫੇਰ ਨਾਨਕੀ, ਫਿਰ ਮਰਵਾਹੀ॥੩੧
ਸ੍ਰੀ ਗੁਰਦਿੱਤਾ, ਸੂਰਜ ਮੱਲ।
ਅਣੀਰਾਇ, ਬਾਬਾ ਆਟੱਲ।
ਪੰਜਵੇਂ ਤੇਗ ਬਹਾਦੁਰ ਜਾਨੁ।
ਪੰਜ ਪੁਤ੍ਰ ਸ਼ਕਤੀ ਕੀ ਖਾਨਿ॥੩੨
ਧੀਰ ਮੱਲ, ਸ੍ਰੀ ਹਰਿ ਰਾਇ,
ਪੋਤੇ ਪ੍ਰਗਟੇ ਹਰਖ ਵਧਾਇ।
ਬੀਬੀ ਵੀਰੋ ਕੰਨਿਆ ਆਈ।
ਮਾਣਕ ਚੌਕ ਝਬਾਲ ਵਿਆਹੀ॥੩੩
ਚਾਰ ਜੁੱਧ ਸਤਿਗੁਰ ਨੇ ਜੀਤੇ।
ਬਿਧੀ ਚੰਦ ਆਦਿਕ ਸਿਖ ਕੀਤੇ।
ਸਾਲ ਇਕੱਤੀ† ਦਸ ਜੁ ਮਹੀਨੇ।
ਛੇ ਦਿਨ ਗੁਰਆਈ ਦੇ ਕੀਨੇ॥੩੪

---

*ਅਮੀਰੀ ਤੇ ਗੁਰਿਆਈ ਅਤੇ ਦੇਗ ਅਰੁ ਤੇਗ ਦੇ ਮਾਲਿਕ; ਪਾਤਿਸ਼ਾਹ, ਗੁਰੂ ਤੇ ਦੇਗ, ਤੇਗ ਦੇ ਧਨੀ। †(ਅਗਲੇ ਪੰਨੇ ਥੱਲੇ)

੧੩੦.
ਸੋਲਾਂ ਸੈ ਪਚਾਨਵੇਂ† ਮਾਹਿ।
ਚੇਤ੍ਰ ਸੁਕਲ ਪੰਚਮੀ ਅਹਿ।
ਕੀਰਤ ਪੁਰ ਪਤਾਲ ਪੁਰਿ ਥਾਨ।
ਸਤੱਦ੍ਰਵ ਕੰਢੇ ਕੀਤਾ ਪਿਯਾਨ ॥੩੫
ਗੱਦੀ ਪੁਰ ਪੋਤਾ ਬੈਠਾਏ।
ਸ੍ਰੀ ਗੁਰੁ ਜੋਤੀ ਜੋਤਿ ਸਮਾਏ।

## ਸ੍ਰੀ ਗੁਰੂ ਹਰਿ ਰਾਇ ਜੀ

ਪਿਤਾ ਬਡੇ ਬਾਬਾ ਗੁਰਦਿੱਤਾ।
ਦੀਨ ਦੁਨੀ ਕਾ ਟੀਕਾ ਲਿੱਤਾ ॥੩੬
ਮਾਤ ਨਿਹਾਲੋ‡ ਸੁਤ ਹਰਿਰਾਇ।
ਸੋਲਾਂ ਸਹਸ ਸਤਾਸੀ§ ਗਾਇ।
ਮਾਘ ਸ਼ੁਕਲ ਤ੍ਰਿਯੋਦਸ਼ੀ ਮਝਾਰ।
ਸਾਤ ਮਹਲ ਇਕ ਦਾਸੀ ਧਾਰ ॥੩੭
ਬਜਾਹੀ ਮਹਿਲਾ ਇਹ ਸਤ ਰਾਨੀ।
ਕਿਸ਼ਨ ਕੌਰ, ਚੰਦ ਕੌਰ ਬਖਾਨੀ।
ਤੋਖੀ ਅਤੇ ਅਨੋਖੀ ਨੀਕੀ,
ਪ੍ਰੇਮ ਕੌਰ ਅਰੁ ਨਾਮ ਲਡੀਕੀ। ੩੮

---

†ਜੋਤੀ ਜੋਤਿ ਸਮਾਣ ਦਾ ਸਹੀ ਸੰਮਤਿ ੧੭੦੧ ਬਿ: ਹੈ; ੧੬੯੫ ਵਿਚ ਬਾਬਾ ਗੁਰਦਿਤਾ ਜੀ ਸਮਾਏ ਸਨ। ੧੭੦੧ ਤੱਕ ਗੁਰਿਆਈ ਦਾ ਸਮਾ ੩੭ ਵਰ੍ਹੇ ਬਣਦਾ ਹੈ; ਇਕੱਤੀ ਨਹੀਂ।

‡ਸ੍ਰੀ ਗੁਰੂ ਜੀ ਦਾ ਜਨਮ ਭਾਈ ਗੁਰਦਿਤਾ 'ਗੌਰਾ' ਦੀ ਸਪੁਤ੍ਰੀ ਦਇਆ ਦੇਵੀ ਜੀ ਦੀ ਕੁਖੋਂ, ਪਿਤਾ ਦੇ ਚਲਾਣੇ ਤੋਂ ਬੱਾਦ, ਸੰਮਤ੧੬੯੬ ਵਿੱਚ ਹੋਇਆ।

§ਸੰਮਤ ੧੬੮੭ ਬਿ: ਵਿਚ ਤਾਂ ਬਾਬਾ ਗੁਰਦਿਤਾ ਜੀ ਨੇ ਦੂਜੀ ਸ਼ਾਦੀ ਭੀ ਨਹੀਂ ਸੀ ਕਰਾਈ। ਦੂਜੀ ਸ਼ਾਦੀ ਚਲਾਣੇ ਤੋਂ ਕੁਝ ਦਿਨ ਹੀ ਪਹਿਲਾਂ ੧੬੯੫ ਵਿਚ ਹੋਈ ਸੀ।

ਰਾਮ ਕੌਰ ਇਹ ਸਾਤ ਸੁਹਾਈ।
ਕੋਟ ਕਲਯਾਨੀ ਦਾਸੀ ਗਾਈ।
ਰਾਮ ਰਾਇ ਜਨਮੇ ਤਿਸ ਧਾਮ।
ਕਰਾਮਾਤ ਸੇ ਬਢਯੋ ਨਾਮ ॥੩੯
ਕ੍ਰਿਸ਼ਨ ਕੌਰ ਰਾਣੀ ਕੇ ਤਾਤ*।
ਗੁਰੂ ਹਰਿ ਕ੍ਰਿਸ਼ਨ ਭਏ ਵਖਜਾਤ।
ਤੇਈ ਬਰਸ ਮਾਸ ਛੇ ਜਾਨੋ।
ਚੌਦਾਂ ਦਿਨ ਗੁਰਿਆਈ ਠਾਨੋ ॥੪੦
ਸੁਥਰੇ ਅਤੇ ਉਦਾਸੀ ਸਾਧੂ†।
ਕੀਨਾ ਇਨਕਾ ਭੇਖ ਅਗਾਧੂ।
ਸੰਮਤ ਸਤਾਰਾਂ ਸੈ ਅਠਾਰਾਂ।
ਕੱਤਿਕ ਵਦੀ ਨੌਮੀ ਤਿਥਿ ਧਾਰਾਂ ॥੪੧
ਕੀਰਤ ਪੁਰ ਮੈ ਗੁਰੂ ਹਰਿ ਰਾਇ।
ਜੋਤੀ ਜੋਤਿ ਸਮਾਣੇ ਆਇ।

## ਸ੍ਰੀ ਗੁਰੂ ਹਰਿਕ੍ਰਿਸ਼ਨ ਜੀ

ਪਿਤਾ ਗੁਰੂ ਕਰਤਾ ਹਰਿਰਾਇ।
... ... ... ...॥‡੪੨
ਸਤਰਾਂ ਸੌ ਅਰੁ ਤੇਰਾਂ ਸਾਲ।
ਸਾਵਣ ਨੌਮੀ ਕ੍ਰਿਸ਼ਨਾ ਭਾਲ।
ਗੁਰੁ ਹਰਿ ਕ੍ਰਿਸ਼ਨ ਲੀਆ ਅਵਤਾਰ।
ਸੱਤਿਨਾਮ ਦਾ ਕੀਆ ਪ੍ਰਚਾਰ ॥੪੩

---

*ਪੁੱਤ੍ਰ, ਬੇਟੇ !

†ਏਥੇ ਪਦ 'ਸਾਧੂ' ਛਾਪੇ ਵਾਲੀ ਸੈਂਚੀ ਵਿਚ ਨਹੀਂ, ਅਸਾਂ ਆਪ ਵਧਾਇਆ ਹੈ।

‡ਏਥੋਂ ਇਕ ਤੁਕ ਛੁਟੀ ਹੋਈ ਹੈ, ਜੋ ਇਸ ਭਾਵ ਦੀ ਅਨੁਮਾਨੀ ਜਾ ਸਕਦੀ ਹੈ।

"ਕ੍ਰਿਸ਼ਨ ਕੌਰ ਮਾਤਾ ਸੁਖਦਾਇ।"

੧੩੨.
ਦੋਇ ਬਰਸ ਅਰੁ ਪੰਜ ਮਹੀਨੇ।
ਉੱਨੀ ਦਿਨ ਇਨ ਸੰਗ ਗਿਨ ਲੀਨੇ।
ਫਿਰ ਸਤਰਾਂ ਸੌ ਇੱਕੀਹ ਸਾਲ,
ਚੇਤਰ ਸੁਦੀ ਚੌਦਸ ਬੁਧ ਭਾਲ, ॥੪੪
ਜੋਤੀ ਜੋਤਿ ਮਿਲੇ ਹਰਿ ਨਾਲੇ।
ਕਹਿਕੇ "ਬਾਬਾ ਅਹੇ ਬਕਾਲੇ!"

## ਸ੍ਰੀ ਗੁਰੂ ਤੇਗ ਬਹਾਦੁਰ ਜੀ

ਸ੍ਰੀ ਗੁਰੂ ਹਰਿ ਗੋਬਿੰਦ ਜੀ ਤਾਤ*।
ਮਾਤ ਨਾਨਕੀ ਜੱਗਿ ਬਖਜਾਤ ॥੪੫
ਵਦੀ ਪੰਚਮੀ ਮਾਸ ਵੈਸਾਖ।
ਸੋਲਾਂ ਸੈ ਅਠਹੱਤਰੇ ਭਾਖ।
ਪੁਤ੍ਰ ਭਏ ਗੁਰੁ ਤੇਗ ਬਹਾਦਰ।
ਸੱਤਿ ਉਪਦੇਸ਼ ਦੇਣ ਕੇ ਬਾਦਰ† ॥੪੬
ਦਾਨ ਧਰਮ ਤੀਰਥ ਪਰ ਕੀਨਾ।
ਦੇਸ ਬੰਗਾਲ ਬਿਜੈ ਕਰ ਦੀਨਾਂ ‡
ਗੋਬਿੰਦ ਸਿੰਘ ਗੁਰੂ ਸੁਤ ਜਾਏ।
ਹਿੰਦੂ ਧਰਮ ਹਿਤ ਸੀਸ ਲਗਾਏ§॥੪੭

---

*ਪਿਤਾ। †ਬਾਦਲ, ਬੱਦਲ, ਘਟਾ, ਅਬਰ।

‡ਇਹ ਗੱਲ ਵਾਕਿਆਤ ਦੇ ਵਿਰੁੱਧ ਹੈ। ਬੰਗਾਲ ਦੇਸ ਅਕਬਰ ਬਾਦਸ਼ਾਹ ਦੇ ਸਮੇਂ ਤੋਂ ਹੀ ਮੁਗਲ-ਰਾਜ ਦੇ ਅਧੀਨ ਸੀ। ਔਰੰਗਜ਼ੇਬ ਵੇਲੇ ਸੰਮਤ ੧੭੨੪ ਬਿ: ਦੀ ਅੰਤਮ ਤ੍ਰਿਮਾਹੀ ਵਿਚ, ਗਉਹਾਟੀ (ਕਾਮ ਰੂਪ ਦੇਸ) ਦਾ ਥਾਣਾ ਆਸਾਮੀਆਂ (ਅਹੋਮੀਆਂ) ਮੱਲ ਕੇ ਓਥੋਂ ਦੇ ਹਾਕਮ ਸਯਦ ਫੀਰੋਜ਼ ਖਾਂ ਨੂੰ ਕਤਲ ਕਰ ਦਿਤਾ।(ਮਆਸਰਿ ਆੱਲਿਮਗੀਰੀ-ਫਾਰਸੀ-ਪੰਨਾ ੬੪) ਇਸੇ ਇਲਾਕੇ ਦੀ ਹੱਦ-ਬੰਦੀ ਬਾਰੇ ਨਵੇਂ ਸਿਰੇ ਸੰਧੀ, ਗੁਰੂ ਸਾਹਿਬ ਨੇ ਵਿੱਚ ਪੈਕੇ ਕਰਵਾਈ ਸੀ।

§"ਤਿਲਕ ਜੰਞੂ ਰਾਖਾ ਪ੍ਰਭ ਤਾਕਾ।......... ੧੩" (ਵਿਚਿਤ੍ਰ ਨਾਟਕ—ਅਪਨੀ ਕਥਾ—ਅਧਿਆ ੫) ਦੇ ਅਧਾਰ ਪੁਰ, ਕਵੀ ਜੀ ਨੇ ਇਹ ਨਤੀਜਾ ਕੱਢਿਆ ਹੈ। ਅੱਗੇ ਦਿਤੀਆਂ ਦੋ ਤੁਕਾਂ ਭੀ ਇਸੇ ਅਧਿਆ ਦੇ ੧੪ਵੇਂ ਛੰਦ ਦੀਆਂ ਹਵਾਲੇ ਵਜੋਂ ਪੇਸ਼ ਕੀਤੀਆਂ ਹਨ।

ਧਰਮ ਹੇਤ ਸਾਕਾ ਜਿਨ ਕੀਆ।
ਸੀਸੁ ਦੀਆ ਪਰੁ ਸਿਰਰੁ ਨ ਦੀਆ।
ਸੱਤ ਮਹੀਨੇ ਅਰੁ ਦਸ ਸਾਲ।
ਇੱਕੀ ਦਿਨ ਤਕ ਤਖਤ ਸੰਭਾਲਿ ॥੪੮
ਸਾਲ ਸਤਾਰਾਂ ਸੌ ਅਰੁ ਬੱਤੀ।
ਮੱਘਰ ਸੁਦੀ ਪੰਚਮੀ ਥਿੱਤੀ।
ਦਿਹਲੀ ਵਿੱਚ ਕਚਹਿਰੀ ਥਾਨੇ।
ਸ੍ਰੀ ਗੁਰੁ ਜੋਤੀ ਜੋਤਿ ਸਮਾਨੇ ॥੪੯

## ਸ੍ਰੀ ਗੁਰੂ ਗੋਬਿੰਦ ਸਿੰਘ ਜੀ

ਸੰਮਤ ਸਤਾਰਾ ਸੌ ਅਰੁ ਤੇਈ*।
ਪੋਹ ਸੁਦੀ ਸੱਤਮੀ ਥਿਤਿ ਗੇਈ।
ਨਿਖਤ ਧਨਿਸ਼ਟਾ ਆਇਤਵਾਰ।
ਤੇਗ ਬਹਾਦੁਰ ਗੁਰੂ-ਅਗਾਰ† ॥੫੦

---

*ਸੰਮਤ ੧੭੨੩ ਬਿ: ਵਿਚ ਨਾਂ ਤੇ ਗੁਰੂ ਸਾਹਿਬ ਪੂਰਬ ਗਏ ਸਨ ਤੇ ਨਾਂ ਗਉਹਾਟੀ ਵਾਲਾ ਮਾਮਲਾ ਵਾਪਰਿਆ ਸੀ। ਸੰਮਤ ੧੭੨੪ ਦੀ ਅੰਤਲੀ ਤਿਮਾਹੀ ਵਿਚ ਗਉਹਾਟੀ ਦਾ ਫਉਜਦਾਰ ਕਤਲ ਹੋਇਆ ਤੇ ਇਸ ਤੋਂ ਬੱਾਦ ੨੭ ਪੋਹ ੧੭੨੪ ਨੂੰ ਰਾਜਾ ਰਾਮ ਸਿੰਘ ਅੰਬੇਰਪਤਿ ਉਸ ਮੁਹਿੰਮ ਪੁਰ ਨੀਤਿਆ ਗਿਆ। (ਵੇਖੋ ਮਆਸਰਿ ਆੱਲਮਗੀਰੀ-ਫਾਰਸੀ-ਪੰਨਾ ੬੫)

ਇਹੋ ਰਾਜਾ ਰਾਮ ਸਿੰਘ ਸ੍ਰੀ ਗੁਰੂ ਤੇਗ ਬਹਾਦੁਰ ਸਾਹਿਬ ਨੂੰ ਮੁੰਗੇਰ ਤੋਂ ਅਗਾਹਾਂ ਧੁਬੜੀ ਤੇ ਗਉਹਾਟੀ ਵੱਲ ਲੈ ਗਿਆ। (ਵੇਖੋ (ਹੁਕਮਨਾਮਾ ਪਾ: ੯ ਨੰ: ੨, ੩, ਅਤੇ 'ਮਾਖਜ਼ਿ ਤ੍ਵਾਰੀਖਿ ਸਿੱਖਾਂ'—ਫਾਰਸੀ ਜਿਲਦ ੧, ਪੰਨਾ ੮੩)

ਓਥੇ ਪਹੁੰਚਣ ਤੋਂ ਬੱਾਦ ਹੀ ਦਸਮੇਸ਼ ਜੀ ਦਾ ਜਨਮ, ਸੰਮਤ ੧੭੨੫ ਬਿ: ( ਗਤਿ ) ਯਾ ੧੭੨੬ ਬਿ: ( ਵਰਤਮਾਨ ) ਦੇ ਪੋਹ ਮਹੀਨੇ (ਮਾਘੀ ਦੀ ਰਾਤਿ) ਹੋਇਆ। (ਮਾਖਜ਼ਿ ਤ੍ਵਾਰੀਖ਼ ਸਿੱਖਾਂ, ਪੰਨਾ ੬; ਤੇ ਹੁਕਮਨਾਮਾ ਪਾ: ੯, ਨੰ: ੬) †ਘਰਿ, ਘਰ ਵਿਚ।

१३४.

ਪਟਨਾ ਨਗਰ ਗੂਜਰੀ ਮਾਤ ।
ਗੁਰੂ ਗੋਬਿੰਦ ਸਿੰਘ ਪ੍ਰਗਟੇ ਤਾਤ‡ ।
ਪਹਿਲੇ ਮਹਿਲ ਸੁੰਦਰੀ ਬਿਆਹੀ ।
ਦੂਜੀ ਜੀਤ ਕੌਰ ਮਨ ਭਾਈ ।।੫੧
ਤੀਜੀ ਸਾਹਿਬ ਦੇਈ ਆਈ ।
ਬਣੀ ਖ਼ਾਲਸੇ ਕੀ ਜੋ ਮਾਈ ।
ਪੂੱਤ੍ਰ ਅਜੀਤ ਸਿੰਘ ਜੀ ਆਏ ।
ਪੁਨਾ ਜੁਝਾਰ ਸਿੰਘ ਪ੍ਰਗਟਾਏ ।।੫੨
ਜੋਰਾਵਰ ਸਿੰਘ ਤੀਜੇ ਤਾਤ‡ ।
ਫ਼ਤਹ ਸਿੰਘ ਮਨ ਭਾਏ ਮਾਤ ।
ਪੰਜਵਾਂ ਪੁੱਤ੍ਰ ਖਾਲਸਾ ਪੰਥ ।
ਗੁਰੂ ਥਾਪਿਆ ਸ੍ਰੀ ਗੁਰੂ ਗ੍ਰੰਥ ।।੫੩
ਬੜੇ ਬੜੇ ਕੀਏ ਉਪਕਾਰ ।
ਮਾਰਿ ਖਪਾਏ ਦੁਸਟ ਅਪਾਰ ।
ਧਰਮ ਹੇਤ ਲਾਯਾ ਸਰਬੰਸ ।
ਬਿਪਤਾ ਬਹੁਤ ਸਹੀ ਨਿਹਸੰਸ ।।੫੪
ਕਲਜੁਗ ਮੈ ਸਤਿਜੁਗ ਵਰਤਾਇ ।
ਸਭ ਕੋ ਸਤ ਕੇ ਮਾਰਗ ਲਾਇ ।
ਪ੍ਰਭ ਆਗਿਆ ਕੋ ਮੁੱਖ ਰਖਾਇ ।
ਦੁਸਟ ਸਭਨ ਕੋ ਮੂਲ ਉਠਾਇ ।।੫੫
ਸਤਾਰਾਂ ਸੈ ਪੈਂਸਠ ਕੇ ਸਾਲ ।
ਕੱਤਿਕ ਸੁਦੀ ਪੰਚਮੀ ਭਾਲ ।
ਨਗਰ ਨਦੇੜ ਔ ਦੱਖਣ ਦੇਸ ।
ਯਥਾ ਯੋਗ ਦੇਕਰ ਉਪਦੇਸ਼ ।।੫੬
ਸਚ ਖੰਡ ਮੈ ਕੀਆ ਚਲਾਣਾ ।
ਮਾਨਿ ਅਕਾਲ ਪੁਰਖ ਕਾ ਭਾਣਾ ।

---

‡ਪੁੱਤ੍ਰ ।